ਸ਼ਾਹ ਮੁਹੰਮਦ

# ਜੰਗਨਾਮਾ ਸਿੰਘਾਂ ਤੇ ਫ਼ਿਰੰਗੀਆਂ

ਪਿਆਰਾ ਸਿੰਘ ਪਦਮ

*ਇਸੇ ਕਲਮ ਤੋਂ :*

*ਸ੍ਰੀ ਗੁਰੂ ਗ੍ਰੰਥ ਪ੍ਰਕਾਸ਼, ਆਦਿ ਗ੍ਰੰਥ ਦਰਸ਼ਨ, ਦਸਮ ਗ੍ਰੰਥ ਦਰਸ਼ਨ, ਗੁਰੂ ਘਰ, ਸੰਖੇਪ ਸਿਖ ਇਤਿਹਾਸ, ਸਾਡੇ ਗੁਰਦੇਵ, ਗੁਰੂ ਨਾਨਕ ਸਾਗਰ, ਗੋਬਿੰਦ ਸਾਗਰ, ਵਾਰਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੀਆਂ, ਚਾਰ ਸਾਹਿਬਜ਼ਾਦੇ, ਗੁਰਬਾਣੀ ਕੋਸ਼, ਗੁਰੂ ਨਾਨਕ ਜਿਨ ਸੁਣਿਆ ਪੇਖਿਆ, ਰਬਾਬ, ਪੰਜਾਬੀ ਮਹਾਰਾਜਾ, ਮਹਾਂ ਕਵੀ ਸੰਤੋਖ ਸਿੰਘ, ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ, ਪੰਜ ਦਰਿਆ, ਪੰਜਾਬੀ ਬੋਲੀ ਦਾ ਇਤਿਹਾਸ, ਪੰਜਾਬੀ ਸਾਹਿਤ ਦੀ ਰੂਪ ਰੇਖਾ, ਪੰਜਾਬੀ ਵਾਰਾਂ, ਪੰਜਾਬੀ ਬਾਰਾਂਮਾਹੇ, ਪੰਜਾਬੀ ਮਾਝਾਂ, ਹਾਸ਼ਮ ਰਚਨਾਵਲੀ, ਪੰਜਾਬੀ ਜੰਞਾਂ, ਪੰਜਾਬੀ ਝਗੜੇ, ਪੰਜਾਬੀ ਕਿੱਸੇ, ਪ੍ਰਾਚੀਨ ਪੰਜਾਬੀ ਗੱਦ, ਹੁਸੈਨ ਰਚਨਾਵਲੀ, ਸਾਈਂ ਬੁੱਲ੍ਹੇ ਸ਼ਾਹ, ਪ੍ਰਸਿਧ ਪੰਜਾਬੀ, ਪੁਸ਼ਪਾਂਜਲੀ, ਹਿੰਦੁਸਤਾਨੀ ਕਲਾ, ਹਿੰਦੁਸਤਾਨੀ ਕਵਿਤਾ, ਹਿੰਦੁਸਤਾਨੀ ਕਵੀ, ਮਾਲੀ, ਬਾਬਾ ਸਾਧੂਜਨ, ਸਾਧੂ ਈਸ਼ਰਦਾਸ, ਨਾਨਕੁ ਸਾਇਰੁ ਏਵ ਕਹਤੁ ਹੈ, ਆਜ਼ਾਦੀ, ਮਿਰਜ਼ੇ ਦੀਆਂ ਸੱਦਾਂ, ਬਾਬਾ ਵਜੀਦ, ਮਹਾਂ ਕਵੀ ਸੰਤਰੇਣ, ਦਰਸ਼ਨ ਭਗਤ, ਬਚਨ ਸਾਈਂ ਲੋਕਾਂ ਦੇ, ਕਲਮ ਦੇ ਚਮਤਕਾਰ, ਪੰਛੀ, ਕਲਮ ਦੇ ਧਨੀ, ਪ੍ਰਾਚੀਨ ਸੌ ਸਾਖੀ, ਖ਼ਲੀਲ ਜਿਬਰਾਨ ਦੇ ਬਚਨ ਬਿਲਾਸ, ਪੰਜਾਬ ਰਉਸ਼ਨ, ਬੰਸਾਵਲੀਨਾਮਾ।*

# ਜੰਗਨਾਮਾ ਸਿੰਘਾਂ ਤੇ ਫ਼ਿਰੰਗੀਆਂ

## (ਸ਼ਾਹ ਮੁਹੰਮਦ)

*ਸੰਪਾਦਕ :*

**ਪਿਆਰਾ ਸਿੰਘ ਪਦਮ**

Mob.: 98114 91111 ☎: 2325 3601, 2326 7871

ਧਾਰਮਿਕ ਪੁਸਤਕਾਂ ਲਈ ਹੁਣ ਸਾਡਾ ਦਿੱਲੀ ਦਾ ਪਤਾ ਵੀ ਯਾਦ ਰਖੋ

**ਭਾ. ਚਤਰ ਸਿੰਘ ਐਂਡ ਕੋ.**

ਪੁਸਤਕਾਂ ਵਾਲੇ (ਅੰਮ੍ਰਿਤਸਰ ਵਾਲੇ)

1687 ਕੂਚਾ ਜੱਟ ਮਲ, ਦਰੀਬਾ ਕਲਾਂ, ਦਿੱਲੀ-6

E-mail : bcsc@rediffmail.com

# ਸਮਰਪਣ

ਸ਼ਾਹ ਮੁਹੰਮਦ ਦੇ
ਪੰਜਾਬ ਦੀ ਸਰਕਾਰ[1]
ਅਤੇ
ਸਰਦਾਰ[2] ਨੂੰ !

੧. ਅੱਜ ਹੋਵੇ 'ਸਰਕਾਰ' ਤਾਂ ਮੁੱਲ ਪਾਵੇ, ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੀ।
੨. ਸਿਆਮ ਸਿੰਘ ਸਰਦਾਰ ਅਟਾਰੀ ਵਾਲੇ, ਮਾਰ ਸ਼ਸਤ੍ਰੀਂ ਜੋੜ ਵਿਛੋੜ ਸੁੱਟੇ।

# ਤਤਕਰਾ

# ਦੋ ਸ਼ਬਦ

ਜੈਸਾ ਕਿ ਸ਼ਾਹ ਮੁਹੰਮਦ ਦੇ ਦਿਤੇ ਸੰਮਤ ਤੋਂ ਪ੍ਰਗਟ ਹੈ ਕਿ ਇਹ *ਜੰਗਨਾਮਾ ਸਿੰਘਾਂ ਤੇ ਫ਼ਿਰੰਗੀਆਂ* ੧੮੪੬ ਈ. ਵਿਚ ਲਿਖਿਆ ਗਿਆ ਸੀ। ਇਹ ਹਜ਼ਾਰਾਂ ਲੋਕਾਂ ਦੀ ਆਪ-ਬੀਤੀ ਸੀ, ਇਸ ਕਰਕੇ ਇਸ ਦੀ ਆਮ ਪ੍ਰਸਿੱਧੀ ਹੋਈ। ਇਹ ਪਹਿਲੇ ਫ਼ਾਰਸੀ ਅੱਖਰਾਂ ਵਿਚ ਅਤੇ ਫਿਰ ਗੁਰਮੁਖੀ ਵਿਚ ਛਪਦਾ ਰਿਹਾ। ੧੮੬੫ ਈ. ਵਿਚ ਮਤਬਾ ਚਸ਼ਮਾ ਨੂਰ ਅੰਮ੍ਰਿਤਸਰ ਦਾ ਛਪਿਆ ਕਿੱਸਾ ਸਾਡੇ ਸਾਹਮਣੇ ਹੈ। ਜਦੋਂ ਕੋਈ ਚੀਜ਼ ਬਹੁਤੀ ਪੜ੍ਹੀ ਪੜ੍ਹਾਈ ਜਾਵੇ ਤੇ ਬਹੁਤੀ ਛਾਪੀ ਛਪਾਈ ਜਾਵੇ, ਉਸ ਵਿਚ ਪ੍ਰੈੱਸ ਦੀ ਬੇਪ੍ਰਵਾਹੀ ਕਾਰਣ ਤੇ ਲੋਕ-ਕੰਠ ਦੀ ਮਨ-ਮਰਜ਼ੀ ਸਦਕੇ ਕਈ ਉਕਾਈਆਂ ਰਹਿ ਜਾਂਦੀਆਂ ਹਨ। ਅਨੇਕ ਪਾਠ-ਭੇਦ ਵਧਦੇ ਗਏ, ਫ਼ਾਰਸੀ ਅੱਖਰਾਂ ਵਿਚ ਹੋਰ ਸੀ, ਗੁਰਮੁਖੀ ਵਾਲਿਆਂ ਹੋਰ ਕਰ ਲਿਆ, ਜਿਵੇਂ ਕਿ 'ਵਡਾਲੇ' ਦੀ ਥਾਂ 'ਵਟਾਲੇ', 'ਓਸ ਬੇਪੀਰ ਨੂੰ ਜੀ' ਦੀ ਥਾਂ 'ਓਸ ਦੇ ਪੀਰ ਨੂੰ ਜੀ' (੫੧), 'ਦੁਨੀਆ ਵੇਸਵਾ ਦਾ ਰਖੇ ਭੇਸ ਮੀਆਂ' ਦੀ ਥਾਂ 'ਦਗੇਬਾਜ਼ੀ ਦਾ ਧਾਰ ਕੇ ਭੇਸ ਮੀਆਂ' (੨), 'ਧਰਤੀਓਂ ਉਡ ਕੇ ਧੂੜ ਦੇ ਬਣੇ ਬੱਦਲ' ਦੀ ਥਾਂ 'ਧਰਤੀ ਵੱਢ ਕੇ ਧੂੜ ਦੇ ਬਣੇ ਬੱਦਲ' (੧੦੫)—ਪਾਠ ਹੋ ਗਿਆ। ਇਕ ਤੁਕ ਪੂਰੀ ਹੀ ਬਦਲ ਗਈ, ਪਹਿਲਾਂ ਸੀ:

'ਸ਼ਾਹ ਮੁਹੰਮਦਾ ਕਰਨੀ ਪੰਜਾਬ ਖਾਲੀ,<br>ਰੱਤ ਸਿੰਘ ਸਿਪਾਹੀ ਦੀ ਚੱਖਣੀ ਜੀ।' *(੭੨)*

'ਸ਼ਾਹ ਮੁਹੰਮਦਾ ਤੁਸੀ ਪੰਜਾਬੀਓ ਜੀ,<br>ਕੀਰਤਿ ਸਿੰਘ ਸਿਪਾਹੀ ਦੀ ਰੱਖਣੀ ਜੀ।'

ਸ਼ਾਇਦ ਸਭ ਤੋਂ ਪਹਿਲਾਂ ਪੰ. ਰਾਮਸਰਨ ਲਾਹੌਰ ਵਾਲਿਆਂ ੧੯੨੧ ਈ. ਵਿਚ ਸੁਧਾਈ ਦਾ ਜਤਨ ਕੀਤਾ। ੧੯੪੬ ਈ. ਵਿਚ ਪ੍ਰੋ. ਗੰਡਾ ਸਿੰਘ ਜੀ ਨੇ *ਪੰਜਾਬ ਦੀਆਂ ਵਾਰਾਂ* ਵਿਚ ਤੇ ੧੯੫੦ ਈ. ਵਿਚ ਸ: ਸ਼ਮਸ਼ੇਰ ਸਿੰਘ ਅਸ਼ੋਕ ਨੇ *ਪ੍ਰਾਚੀਨ ਜੰਗਨਾਮੇ* ਵਿਚ ਇਸਦਾ ਸੰਪਾਦਨ ਕੀਤਾ। ੧੯੫੭ ਈ. ਵਿਚ ਪ੍ਰੋ. ਸੀਤਾ ਰਾਮ ਕੋਹਲੀ ਤੇ ਪ੍ਰੋ. ਸੇਵਾ ਸਿੰਘ ਨੇ ਇਤਿਹਾਸਕ ਟੂਕਾਂ ਨਾਲ ਸ਼ਿੰਗਾਰ ਕੇ 'ਵਾਰ ਸ਼ਾਹ ਮੁਹੰਮਦ' ਨਾਂ ਦੇ

ਕੇ ਪ੍ਰਕਾਸ਼ਤ ਕਰਵਾਇਆ। ਸਮਕਾਲੀ ਲਿਖਤ ਹੋਣ ਕਾਰਣ ਇਸ ਦਾ ਇਤਿਹਾਸਕ ਮਹੱਤਵ ਵਧੇਰੇ ਸੀ, ਇਸੇ ਕਰਕੇ ਇਤਿਹਾਸ-ਖੋਜੀਆਂ ਇਸ ਵੱਲ ਜ਼ਿਆਦਾ ਧਿਆਨ ਦਿੱਤਾ। ਪਰ ਪਾਠਾਂ ਦੀ ਸੁਧਾਈ ਪੂਰੀ ਤਰ੍ਹਾਂ ਨਾ ਹੋ ਸਕੀ। ਅਸੀਂ ਇਨ੍ਹਾਂ ਜਤਨਾਂ ਤੋਂ ਪੂਰਾ ਲਾਭ ਉਠਾਇਆ ਅਤੇ ਦੋ ਤਿੰਨ ਖਰੜਿਆਂ ਤੋਂ ਵੀ ਕੁਝ ਸਹਾਇਤਾ ਲਈ ਹੈ। ਆਸ ਹੈ ਸਾਹਿਤ-ਪ੍ਰੇਮੀ ਇਸ ਸਾਕੇ ਨੂੰ ਪੜ੍ਹ ਕੇ ਜਿਥੇ ਪੰਜਾਬ ਦੇ ਪੁਰਾਤਨ ਗੌਰਵ ਨੂੰ ਅਨੁਭਵ ਕਰਨਗੇ, ਉਥੇ ਸ਼ਾਹ ਮੁਹੰਮਦ ਦੀ ਕਲਾ-ਚੇਤਨਾ ਦੀ ਵੀ ਦਾਦ ਦੇਣਗੇ, ਭਾਵੇਂ ਰਾਣੀ ਜਿੰਦਾਂ ਬਾਰੇ ਉਸਦਾ ਭੁਲੇਖਾ ਇਤਿਹਾਸਕ ਹਕੀਕਤ ਨਹੀਂ ਸੀ।

ਪਟਿਆਲਾ, 1973

**—ਪਿਆਰਾ ਸਿੰਘ ਪਦਮ**

# ਪ੍ਰਸਤਾਵਨਾ

ਉੱਨ੍ਹੀਵੀਂ ਸਦੀ ਦੀ ਪੰਜਾਬੀ ਸਾਹਿੱਤਕਾਰੀ ਕੋਈ ਬਹੁਤੀ ਨੇਕਨਾਮ ਨਹੀਂ। ਕਿਹਾ ਇਹ ਜਾਂਦਾ ਹੈ ਕਿ ਜਾਗੀਰਦਾਰੀ ਨਿਜ਼ਾਮ ਕਾਰਣ ਕਿੱਸਾਕਾਰਾਂ ਉਹੋ ਪੁਰਾਣੇ ਰਵਾਇਤੀ ਕਿੱਸੇ ਦੁਹਰਾ ਕੇ ਆਪਣੇ ਮਾਲਕਾਂ ਨੂੰ ਖ਼ੁਸ਼ ਕੀਤਾ, ਜਿਨ੍ਹਾਂ ਵਿਚ ਰਤਾ ਭਰ ਜਾਨ ਨਹੀਂ ਸੀ ਤੇ ਨਾ ਹੀ ਕੋਈ ਨਵੀਆਂ ਕਦਰਾਂ-ਕੀਮਤਾਂ ਦੀ ਗੱਲ ਸੀ। ਭਾਵੇਂ ਇਹ ਵਿਸ਼ਲੇਸ਼ਣ ਪੂਰੀ ਤਰ੍ਹਾਂ ਸਹੀ ਨਹੀਂ ਪਰ ਇਹ ਗੱਲ ਮੰਨਣੀ ਪੈਂਦੀ ਹੈ ਕਿ ਭਗਤੀ ਕਾਵਿ, ਸੂਫ਼ੀ ਕਾਵਿ ਯਾ ਕਿੱਸਾ ਕਾਵਿ ਲਈ ਜੋ ਕੁਝ ਵਧੀਆ ਕਿਹਾ ਜਾ ਸਕਦਾ ਸੀ, ਉਹ ਗੁਰੂਆਂ, ਭਗਤਾਂ ਅਤੇ ਵਾਰਸ ਤੇ ਹਾਸ਼ਮ ਵਰਗੇ ਕਿੱਸਾਕਾਰਾਂ ਸੋਹਣੀ ਤਰ੍ਹਾਂ ਆਖ ਹੀ ਦਿੱਤਾ ਸੀ, ਫਿਰ ਇਸ ਸਮੇਂ ਕੀ ਕਿਹਾ ਜਾਂਦਾ, ਕਲਾਕਾਰਾਂ ਲਈ ਇਹ ਇਕ ਵੱਡੀ ਸਮੱਸਿਆ ਸੀ, ਇਸ ਲਈ ਉਹ ਬੇਚਾਰੇ ਵਧੇਰੇ ਸਮਾਂ ਪੀਠੇ ਨੂੰ ਹੀ ਪੀਂਹਦੇ ਰਹੇ।

ਸਾਡੇ ਪਾਠਕਾਂ ਨੂੰ ਇਹ ਵੀ ਧਿਆਨ-ਗੋਚਰੇ ਰੱਖਣਾ ਚਾਹੀਦਾ ਹੈ ਕਿ ਉਹ ਜ਼ਮਾਨਾ ਕੇਹੋ ਜਿਹਾ ਸੀ, ਪੰਜਾਬ ਵਿਚ ਕਿਤਨਾ ਨਵਾਂ ਪਰਿਵਰਤਨ ਆ ਚੁੱਕਾ ਸੀ। ਮਿਸਾਲ ਲਈ, ਉੱਨ੍ਹੀਵੀਂ ਸਦੀ ਦੇ ਪੰਜਾਬ ਨੇ ਦੋ ਨਵੀਆਂ ਵੱਡੀਆਂ ਗੱਲਾਂ ਦੇਖੀਆਂ—ਇਕ ਮਹਾਰਾਜਾ ਰਣਜੀਤ ਸਿੰਘ ਵਰਗੇ ਸ਼ਕਤੀਸ਼ਾਲੀ ਨਿਆਇਸ਼ੀਲ ਪੁਰਖ ਦੀ ਬਾਦਸ਼ਾਹੀ ਤੇ ਦੂਜੇ ਇਸ ਰਾਜ ਦੀ ਡੋਗਰਾਗਰਦੀ ਤੇ ਫ਼ਿਰੰਗੀਗਰਦੀ ਕਾਰਣ ਹੋਈ ਤਬਾਹੀ। ਇਹ ਦੋ ਘਟਨਾਵਾਂ—ਇਕ ਖ਼ੁਸ਼ੀ ਦੀ ਤੇ ਇਕ ਗ਼ਮੀ ਦੀ—ਬਹੁਤ ਹੀ ਇਤਿਹਾਸਕ ਮਹੱਤਵ ਰੱਖਦੀਆਂ ਹਨ—ਇਨ੍ਹਾਂ ਘਟਨਾਵਾਂ ਦਾ ਸਾਹਿਤਕਾਰਾਂ ਦੇ ਮਨਾਂ ਉਤੇ ਅਸਰ ਪੈਣਾ ਜ਼ਰੂਰੀ ਸੀ। ਪਹਿਲੀ ਘਟਨਾ ਦੇ ਸਿੱਟੇ ਵਜੋਂ ਜਿਸ ਤਰ੍ਹਾਂ ਕਿ ਸਮੇਂ ਦੀ ਰੀਤਿ ਸੀ—ਮਹਾਰਾਜਾ ਰਣਜੀਤ ਸਿੰਘ ਦੀ ਉਸਤਤਿ ਦੇ ਕੁਝ ਖੰਡ ਕਾਵਿ ਲਿਖੇ ਗਏ। ਮੇਰੀ ਪੁਸਤਕ *ਪੰਜਾਬ ਮਹਾਰਾਜਾ* ਵਿਚ ਇਸ ਦੀ ਵੰਨਗੀ ਦੇਖੀ ਜਾ ਸਕਦੀ ਹੈ। ਇਸ ਸਮੇਂ ਕੁਝ ਕੁ ਵਾਰ ਵੀ ਲਿਖੀਆਂ ਗਈਆਂ। ਪੰਜਾਬੀ ਸੂਰਮਿਆਂ ਨੇ ਤੇਗ਼ ਦੇ ਜ਼ੋਰ ਨਾਲ ਦੂਰ ਦੂਰ ਜਿੱਤ ਪ੍ਰਾਪਤ ਕੀਤੀਆਂ ਤੇ ਪੰਜਾਬ ਨੂੰ ਵੈਰੀਆਂ ਤੋਂ ਸੁਤੰਤਰ ਕਰਾਇਆ ਸੀ, ਇਸ ਕਰਕੇ ਉਨ੍ਹਾਂ ਦਾ ਜਸ ਗਾਇਆ ਜਾਣਾ ਜ਼ਰੂਰੀ ਸੀ ਜੋ ਵਾਰਾਂ ਰਾਹੀਂ ਹੋਇਆ ਪਰ ਬਦਕਿਸਮਤ ਨਾਲ ਇਹ ਸਾਰੀਆਂ ਸਾਨੂੰ ਨਸੀਬ ਨਹੀਂ, ਜਿਵੇਂ—ਵਾਰ ਸਰਦਾਰ ਮਹਾਂ ਸਿੰਘ, ਵਾ

ਮਹਾਰਾਜਾ ਰਣਜੀਤ ਸਿੰਘ, ਵਾਰ ਹਰੀ ਸਿੰਘ ਨਲੂਆ ਆਦਿਕ। ਇਸ ਤੋਂ ਇਹ ਅਨੁਮਾਨ ਜ਼ਰੂਰ ਲਗਦਾ ਹੈ ਕਿ ਉੱਨ੍ਹੀਵੀਂ ਸਦੀ ਦੀ ਕਵਿਤਾ ਨੇ ਉਨ੍ਹਾਂ ਬਹਾਦਰਾਂ ਦੇ ਗੁਣ ਗਾਏ ਜਿਨ੍ਹਾਂ ਪੰਜਾਬ ਨੂੰ ਗੌਰਵ, ਸ਼ੋਭਾ ਤੇ ਕੀਰਤੀ ਦਿਵਾਈ ਸੀ। ਇਹ ਸਮੇਂ ਦੀ ਰੀਤ ਹੀ ਸੀ ਕਿ ਪ੍ਰਮੁੱਖ ਮਹਾਂਬਲੀ ਨਾਇਕ ਦੇ ਸਿਰ 'ਤੇ ਹੀ ਇਹ ਮੁਕਟ ਸਜਦਾ ਸੀ। ਇਸ ਕਰਕੇ ਵਾਰਾਂ ਦਾ ਮਜ਼ਮੂਨ ਵਿਅਕਤੀਗਤ ਪ੍ਰਸੰਸਾ ਤਕ ਸੀਮਿਤ ਸੀ ਪਰ ਉਸਦਾ ਭਾਵ ਸਮੁੱਚੇ ਜਨ-ਸਮੂਹ ਨੂੰ ਜਾਂਦਾ ਸੀ ਜਿਸ ਨੇ ਇਹ ਕਾਰ ਨਿਭਾਈ। ਜਿਵੇਂ ਮਹਾਰਾਜਾ ਰਣਜੀਤ ਸਿੰਘ ਦੀ ਮਹਿਮਾ ਯਾ ਸ: ਹਰੀ ਸਿੰਘ ਨਲਵੇ ਦੀ ਉਸਤਤਿ ਵਿਅਕਤੀ ਮਾਤਰ ਦੀ ਵਡਿਆਈ ਨਹੀਂ ਸੀ, ਸਗੋਂ ਉਨ੍ਹਾਂ ਸਾਰੇ ਪੰਜਾਬੀ ਸੂਰਮਿਆਂ ਨੂੰ ਸ਼ਰਧਾਂਜਲੀ ਸੀ, ਜੋ ਬਿਦੇਸ਼ੀ ਜਰਵਾਣਿਆਂ ਤੋਂ ਪੰਜਾਬ ਨੂੰ ਮੁਕਤ ਕਰਾ ਕੇ ਇਸਦਾ ਝੰਡਾ ਦੂਰ ਦੂਰ ਫੈਲਾ ਰਹੇ ਸਨ।

ਭਾਵੇਂ ਇਸ ਸਾਰੀ ਸਰਗਰਮੀ ਵਿਚ ਖ਼ਾਲਸਾ ਫ਼ੌਜ ਦਾ ਬਹੁਤਾ ਹਿੱਸਾ ਸੀ ਤੇ ਇਸ ਨੂੰ 'ਸਿਖ ਰਾਜ' ਕਹਿ ਕੇ ਵੀ ਸਤਿਕਾਰਿਆ ਜਾਂਦਾ ਸੀ, ਪਰ ਇਸਦਾ ਜਸ ਗਾਉਣ ਵਾਲੇ ਕੇਵਲ ਸਿਖ ਕਵੀ ਹੀ ਨਹੀਂ ਸਨ, ਸਗੋਂ ਹਿੰਦੂ ਤੇ ਮੁਸਲਮਾਨ ਕਵੀਆਂ ਵੀ ਇਸ ਵਿਚ ਪੂਰਾ ਪੂਰਾ ਹਿੱਸਾ ਪਾਇਆ। ਜਿਵੇਂ ਕਿ ਜਾਫਰਬੇਗ, ਕਾਦਰਯਾਰ, ਸਾਵਣਯਾਰ, ਗੁਆਲ ਤੇ ਗਣੇਸ਼ ਦਾਸ ਆਦਿ ਕਵੀਆਂ ਦੀਆਂ ਰਚਨਾਵਾਂ ਤੋਂ ਪਰਗਟ ਹੁੰਦਾ ਹੈ।

ਉੱਨ੍ਹੀਵੀਂ ਸਦੀ ਦੀ ਦੂਜੀ ਮਹਾਨ ਘਟਨਾ ਇਸੇ ਸਿਖ ਰਾਜ ਦੀ ਤਬਾਹੀ ਹੈ। ਜਿਵੇਂ ਪੰਜਾਹ ਸਾਲਾਂ ਵਿਚ ਉਸਾਰਿਆ ਆਜ਼ਾਦੀ ਦਾ ਇਹ ਰਾਜ-ਮਹਲ ਪੰਜ ਸੱਤ ਸਾਲਾਂ ਵਿਚ ਡੋਗਰਾਗਰਦੀ, ਬੁਰਛਾਗਰਦੀ ਤੇ ਫਿਰੰਗੀ ਕੂਟਨੀਤੀ ਕਾਰਣ ਸੜ ਬਲ ਕੇ ਸੁਆਹ ਹੋ ਗਿਆ, ਇਹ ਇਕ ਭਿਆਨਕ ਦੁਖਾਂਤ ਸੀ। ਇਸ ਨੂੰ ਕਈ ਕਵੀਆਂ ਗਹਿਰੇ ਦੁਖ ਨਾਲ ਬਿਆਨ ਕੀਤਾ ਹੈ ਪਰ ਇਸ ਖੇਤਰ ਵਿਚ ਸ਼ਾਹ ਮੁਹੰਮਦ ਦਾ ਨਾਂ ਸ਼ਿਰੋਮਣੀ ਹੈ। ਜਿਵੇਂ ਸ਼ਾਹ ਮੁਹੰਮਦ ਨੇ ਕੌਮੀ ਸ਼ਾਇਰ ਬਣ ਕੇ ਪੰਜਾਬੀ ਸੁਤੰਤ੍ਰਤਾ, ਪੰਜਾਬੀ ਸੂਰਬੀਰਤਾ ਦਾ ਪੱਖ ਪੂਰਦਿਆਂ ਇਹ ਮਰਸੀਆ ਲਿਖਿਆ, ਉਹ ਆਪਣੀ ਮਿਸਾਲ ਆਪ ਹੈ। ਕਵੀ ਨੇ ਪੰਜਾਬੀ ਰਾਜ ਦੀ ਚੜ੍ਹਦੀ ਕਲਾ ਨੂੰ ਅੱਖੀਂ ਵੇਖਿਆ ਸੀ ਤੇ ਫਿਰ ਇਸਦੀ ਬਰਬਾਦੀ ਨੂੰ ਵੀ ਨੇੜਿਓਂ ਹੋ ਕੇ ਤੱਕਿਆ, ਇਸ ਕਰਕੇ ਉਸ ਨੂੰ ਡੂੰਘਾ ਅਨੁਭਵ ਸੀ ਜਿਸਦੇ ਪ੍ਰਮਾਣ ਉਸਦੀ ਰਚਨਾ ਵਿਚੋਂ ਮਿਲਦੇ ਹਨ। ਉਸ ਨੂੰ ਪੰਜਾਬੀ ਸੁਤੰਤ੍ਰਤਾ ਦਾ ਝੰਡਾ ਨੀਵਾਂ ਹੁੰਦਾ ਬੁਰਾ ਲਗਿਆ, ਉਹ ਧਾਹਾਂ ਮਾਰ ਕੇ ਰੋਇਆ ਤੇ ਉਸ ਦੇ ਵੈਣ ਸਾਰੇ ਪੰਜਾਬ ਦੀ ਜ਼ਬਾਨ ਬਣ ਗਏ। ਪ੍ਰੋ: ਸੰਤ ਸਿੰਘ ਸੇਖੋਂ ਲਿਖਦੇ ਹਨ:

> "ਸ਼ਾਹ ਮੁਹੰਮਦ ਨੇ ਸਿੰਘਾਂ ਤੇ ਅੰਗਰੇਜ਼ਾਂ ਦੀ ਲੜਾਈ, ਇਕ ਪੇਸ਼ਾਵਰ ਕਵੀ ਦੀ ਹੈਸੀਅਤ ਵਿਚ ਨਹੀਂ ਲਿਖੀ, ਨਿਰੋਲ ਹਮਦਰਦੀ ਦੇ ਅਧੀਨ ਲਿਖੀ ਹੈ।

ਇਹ ਨਿਰਸੰਦੇਹ ਪੰਜਾਬ ਦੀ ਆਨ ਸ਼ਾਨ, ਜ਼ਿੰਦਗੀ ਦੀ ਸੂਰਬੀਰਤਾ, ਇਕ ਦਰਦ ਭਰਿਆ ਗੀਤ ਹੈ, ਜਿਸ ਨੂੰ ਜਿਉਂ ਜਿਉਂ ਪੰਜਾਬ ਵਧੇ ਫੁਲੇਗਾ, ਗਾਵੇਗਾ।"

"ਕਵੀ ਦੀ ਆਪਣੇ ਮਜ਼ਮੂਨ ਨਾਲ ਨੇੜੇ ਦੀ ਦਿਲਚਸਪੀ, ਸਿੰਘਾਂ ਦੀ ਬਹਾਦਰੀ ਵਲ ਸ਼ਰਧਾ ਤੇ ਉਨ੍ਹਾਂ ਦੀ ਨੀਤੀ ਦੀ ਬੇਸਮਝੀ ਤੇ ਅਫ਼ਸੋਸ-ਭਰਿਆ ਵਿਅੰਗ।"

ਸੋ ਸ਼ਾਹ ਮੁਹੰਮਦ ਦੀ ਪ੍ਰਭੁਤਾ ਉਸਦੇ ਵਿਸ਼ਾ-ਵਸਤੂ ਨਾਲ ਓਤਪੋਤ ਹੈ, ਜੋ ਕਿ ਖ਼ੂਨੀ ਇਤਿਹਾਸਕ ਮੋੜ ਨਾਲ ਲੇਥੂ ਪੇਥੂ ਹੈ, ਕੌਮੀ ਸੰਕਟ ਉਤੇ ਜਿਸ ਤਰ੍ਹਾਂ ਦਾ ਵਿਰਲਾਪ ਉਹ ਕਰਦਾ ਹੈ ਉਹ ਕਿਸੇ ਸੁਚੱਜੇ ਤੇ ਸੁਹਿਰਦ ਮਹਾਨ ਕਲਾਕਾਰ ਦਾ ਹੀ ਕਰਤੱਵ ਸੀ, ਹਾਰੀ ਸਾਰੀ ਦਾ ਨਹੀਂ। ਇਸ ਵਿਰਲਾਪ ਦਾ ਕੇਂਦਰੀ ਸੁਰ ਇਹ ਸੀ:

ਸ਼ਾਹ ਮੁਹੰਮਦਾ ਇਕ 'ਸਰਕਾਰ' ਬਾਝੋਂ
ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ।

ਜੇ ਕੋਈ ਹਾਰ ਜਾਏ, ਕੋਈ ਗੱਲ ਨਹੀਂ, ਆਖ਼ਰ ਇਕ ਨੇ ਹਾਰਨਾ ਹੀ ਸੀ ਪਰ ਜਦ ਸੁਤੰਤ੍ਰਤਾ, ਨਿਆਂ ਤੇ ਸੱਚ ਦੇ ਪੱਖ ਵਾਲਾ ਸਭ ਕੁਝ ਹੁੰਦਿਆਂ-ਸੁੰਦਿਆਂ ਜਿਤਦਾ ਜਿਤਦਾ ਵੀ ਅੰਤ ਹਾਰ ਜਾਵੇ ਤਾਂ ਸੱਚ ਦੇ ਹਾਮੀਆਂ ਨੂੰ ਜ਼ਰੂਰ ਡਾਢਾ ਖੇਦ ਹੁੰਦਾ ਹੈ।

ਸ਼ਾਹ ਮੁਹੰਮਦ ਅਜੇਹਾ ਪੁਰਸ਼ ਸੀ ਜਿਸ ਇਸ ਦੁਖਾਂਤ ਨੂੰ ਇਉਂ ਪ੍ਰਗਟਾਇਆ ਕਿ ਸਾਰਾ ਪੰਜਾਬ ਉਸਦੇ ਬੈਂਤ ਗਾਉਣ ਲਗ ਪਿਆ। ਇਕ ਮਾਮੂਲੀ ਸਿਪਾਹੀ ਤੋਂ ਲੈ ਕੇ ਆਲਮ ਫ਼ਾਜ਼ਲ ਤਕ ਦਾ ਹਿਰਦਾ ਦਰਦਾਂ ਨਾਲ ਵਿੰਨ੍ਹਿਆ ਗਿਆ, ਪੰਜਾਬ ਦਾ ਦੁਖ ਸਭ ਦਾ ਦੁਖ ਹੋ ਗਿਆ। ਇਹੋ ਸ਼ਾਹ ਮੁਹੰਮਦ ਦੇ ਕਿੱਸੇ ਦੀ ਕਰਾਮਾਤ ਸੀ ਜਿਸ ਉਸਨੂੰ ਰਵਾਇਤੀ ਕਵਿਤਾ ਯੁਗ ਵਿਚ ਵਿਲੱਖਣ ਥਾਂ ਦਿਵਾਈ ਤੇ ਉਹ ਕੌਮੀ ਕਵੀ ਕਹਿ ਕੇ ਸਤਿਕਾਰਿਆ ਗਿਆ। ਸ਼ਾਹ ਮੁਹੰਮਦ ਦੀ ਸੰਵੇਦਨਸ਼ੀਲ ਸੱਜਨਤਾਈ ਤੇ ਸ਼ਕਤੀਸ਼ਾਲੀ ਸ਼ਬਦਾਵਲੀ ਹੀ ਉਸ ਦੇ ਭੂਸ਼ਣ ਹਨ।

## ਜੀਵਨ

ਸ਼ਾਹ ਮੁਹੰਮਦ ਦੇ ਜੀਵਨ ਬਾਰੇ ਮੁਨਸ਼ੀ ਮੌਲਾ ਬਖ਼ਸ਼ ਕੁਸ਼ਤਾ ਦੀ ਖੋਜ ਹੀ ਅਸਾਡਾ ਇੱਕੋ ਇਕ ਸੋਮਾ ਹੈ। ਉਨ੍ਹਾਂ ਅਨੁਸਾਰ ਆਪ ਦਾ ਜਨਮ ਸੱਯਦ ਘਰਾਣੇ ਵਿਚ ਪਿੰਡ ਵਡਾਲਾ ਵੀਰਮ (ਡੇਹਰਾ ਬਾਬਾ ਨਾਨਕ ਲਾਗੇ) ਜ਼ਿਲਾ ਅੰਮ੍ਰਿਤਸਰ ਵਿਚ ੧੭੮੯ ਈ. ਵਿਚ ਹੋਇਆ ਤੇ ਦੇਹਾਂਤ ੧੮੬੨ ਵਿਚ। *ਪੰਜਾਬ ਦੇ ਹੀਰੇ* ਵਿਚ ਜਨਮ ੧੭੮੨ ਈ. ਦਿੱਤਾ ਹੈ ਤੇ *ਪੰਜਾਬੀ ਸ਼ਾਇਰਾਂ ਦਾ ਤਜ਼ਕਰਾ* ਵਿਚ ੧੭੮੯ ਈ.। ਇਸ ਜੀਵਨ ਕਾਲ ਤੋਂ ਪਰਗਟ ਹੈ ਕਿ ਆਪ ਨੇ ਸਿਖ ਰਾਜ ਦਾ ਸਮਾਂ ਚੰਗੀ ਤਰ੍ਹਾਂ ਨੇੜਿਓਂ ਹੋ ਕੇ ਤੱਕਿਆ

ਸੀ। ੧੭੯੯ ਈ. ਵਿਚ ਰਣਜੀਤ ਸਿੰਘ ਨੇ ਲਾਹੌਰ ਉਤੇ ਕਬਜ਼ਾ ਕੀਤਾ ਤੇ ੧੮੩੯ ਈ. ਵਿਚ ਦੇਹਾਂਤ, ਇਸ ਸਮੇਂ ਸ਼ਾਹ ਮੁਹੰਮਦ ਦੀ ਉਮਰ ਪੰਜਾਹ ਸਾਲ ਦੇ ਲਾਗੇ ਚਾਗੇ ਸੀ। ਕੁਸ਼ਤਾ ਜੀ ਨੇ ਇਹ ਵੀ ਲਿਖਿਆ ਹੈ ਕਿ ਆਪਦਾ ਘਰਾਣਾ ਮੁਸਲਮਾਨ ਬਾਦਸ਼ਾਹਾਂ ਦੇ ਵੇਲੇ ਤੋਂ ਵਿਦਿਆਵਾਨ ਹੋਣ ਕਾਰਨ ਬਹੁਤ ਉੱਘਾ ਸੀ, ਆਪਦੇ ਬਜ਼ੁਰਗ ਕਾਜ਼ੀ ਤੇ ਕਾਰਦਾਰ ਸਨ। ਵਟਾਲੇ ਦੇ ਦੀਨ ਮੁਹੰਮਦ ਮਹਾਰਾਜਾ ਸ਼ੇਰ ਸਿੰਘ ਦੇ ਮੀਰ ਮੁਨਸ਼ੀ ਸਨ ਜੋ ਕਿ ਪਿੰਡ ਭਰੋਵਾਲ ਤਹਿਸੀਲ ਤਰਨ ਤਾਰਨ ਦੇ ਵਸਨੀਕ ਮੀਆਂ ਸੁਲਤਾਨ ਮਹਿਮੂਦ ਨਾਲ ਰਿਸ਼ਤੇਦਾਰੀ ਰਖਦੇ ਸਨ; ਇਹ ਮਹਾਰਾਜਾ ਸ਼ੇਰ ਸਿੰਘ ਦੇ ਤੋਪਚੀ ਸਨ ਤੇ ਇਨ੍ਹਾਂ ਨੇ ਸਿੱਖਾਂ ਵੱਲੋਂ ਹੋ ਕੇ ਅੰਗ੍ਰੇਜ਼ਾਂ ਨੂੰ ਹੈਰਾਨ ਕਰ ਦਿੱਤਾ ਸੀ। ਸੁਲਤਾਨ ਮਹਿਮੂਦ ਦਾ ਪੁੱਤਰ ਸੁਲਤਾਨ ਅਹਿਮਦ ਕੁਮੇਦਾਨ ਸੀ। ਪਿਛੋਂ ਅੰਗ੍ਰੇਜ਼ਾਂ ਨੇ ਇਨ੍ਹਾਂ ਦੀ ਜਾਗੀਰ ਜ਼ਬਤ ਕਰ ਲਈ ਸੀ। ਸ਼ਾਹ ਮੁਹੰਮਦ ਦਾ ਵਟਾਲੇ ਆਮ ਆਉਣ ਜਾਣ ਸੀ ਤੇ ਉਹ ਅਜਿਹੇ ਲੋਕਾਂ ਨਾਲ ਡੂੰਘੀ ਸਾਂਝ ਰਖਦਾ ਸੀ ਜੋ ਕਿ ਸਿਖ ਰਾਜ ਦੇ ਕਾਰਕੁਨ ਰਹੇ ਸਨ। ਇਹੋ ਕਾਰਨ ਹੈ ਕਿ ਉਸ ਦੇ ਕਿੱਸੇ ਵਿਚ ਬਿਆਨ ਕੀਤੀਆਂ ਘਟਨਾਵਾਂ ਤੇ ਨਾਵਾਂ ਥਾਵਾਂ ਆਦਿ ਵਿਚ ਕੋਈ ਕਿਤੇ ਖ਼ਾਸ ਇਤਿਹਾਸਕ ਉਕਾਈ ਪ੍ਰਤੀਤ ਨਹੀਂ ਹੁੰਦੀ। ਇਸਦੀ ਪੁਸ਼ਟੀ ਪ੍ਰਸਿੱਧ ਇਤਿਹਾਸਕਾਰ ਪ੍ਰੋ: ਸੀਤਾ ਰਾਮ ਕੋਹਲੀ ਜੀ ਨੇ ਇਉਂ ਕੀਤੀ ਹੈ :

> "ਸ਼ਾਹ ਮੁਹੰਮਦ ਦੀ ਇਸ ਕਵਿਤਾ ਦਾ ਵੱਡਾ ਪ੍ਰਸੰਸਾ-ਯੋਗ ਗੁਣ ਇਹ ਹੈ ਕਿ ਜਿਤਨੀਆਂ ਘਟਨਾਵਾਂ ਜਾਂ ਉਨ੍ਹਾਂ ਦਾ ਵੇਰਵਾ ਇਸ ਵਿਚ ਦਰਜ ਕੀਤਾ ਗਿਆ ਹੈ, ਇਤਿਹਾਸਕ ਦ੍ਰਿਸ਼ਟੀਕੋਨ ਤੋਂ ਸੱਚ ਅਤੇ ਸਹੀ ਹੈ। ਅਸੀਂ ਇਸ 'ਤੇ ਪੂਰੀ ਪੂਰੀ ਖੋਜ ਕੀਤੀ ਹੈ, ਦਰਬਾਰੀ ਇਤਿਹਾਸਕਾਰ ਮੁਨਸ਼ੀ ਸੋਹਨ ਲਾਲ ਦੀ ਵੱਡੀ ਪੁਸਤਕ '*ਰੋਜ਼ਨਾਮਚਾ ਮਹਾਰਾਜਾ ਰਣਜੀਤ ਸਿੰਘ*' ਦੇ ਨਾਲ ਵੀ ਮੁਕਾਬਲਾ ਕੀਤਾ ਹੈ। ਨਿਕੀਆਂ ਮੋਟੀਆਂ ਤਫਸੀਲਾਂ ਲਈ ਸਰ ਲੈਪਲ ਗ੍ਰਿਫਨ ਦੀ ਪੁਸਤਕ '*ਪੰਜਾਬ ਚੀਫਸ*' ਇਕ ਪ੍ਰਮਾਣਿਕ ਲਿਖਤ ਸਮਝੀ ਜਾਂਦੀ ਹੈ, ਉਸ ਨਾਲ ਵੀ ਟਾਕਰਾ ਕੀਤਾ ਹੈ। ਇਸ ਤੋਂ ਛੁੱਟ ਜਿਨ੍ਹਾਂ ਅਫ਼ਸਰਾਂ ਜਾਂ ਤੋਪਚੀਆਂ, ਜਾਂ ਸਿਪਾਹੀਆਂ ਦੇ ਨਾਂ ਕਵੀ ਨੇ ਦਰਜ ਕੀਤੇ ਹਨ, ਉਨ੍ਹਾਂ ਦੇ ਨਾਂ ਇਸ ਸਮੇਂ ਲਾਹੌਰ ਦਰਬਾਰ ਦੇ ਫ਼ੌਜੀ ਕਾਗਜ਼ਾਂ ਵਿਚੋਂ ਟੋਲ ਕੇ ਕੱਢੇ ਹਨ, ਸ਼ਾਹ ਮੁਹੰਮਦ ਦਾ ਬਿਆਨ ਸੋਲਾਂ ਆਨੇ ਸਹੀ ਉਤਰਿਆ ਹੈ। ਕਵੀ ਦਾ ਵੇਰਵਾ ਇਥੋਂ ਤਕ ਪ੍ਰਮਾਣਿਕ ਸਿੱਧ ਹੋਇਆ ਹੈ ਕਿ ਸਿਖ ਤੋਪਾਂ ਦੀ ਗਿਣਤੀ ਵੀ ਜੋ ਯੁੱਧ ਖੇਤਰ ਵਿਚ ਵੈਰੀ ਦੇ ਹੱਥ ਆਈਆਂ, ਉਸ ਸੂਚੀ ਨਾਲ ਰਲਦੀ ਹੈ ਜੋ ਅੰਗ੍ਰੇਜ਼ੀ ਫ਼ੌਜ ਦੇ ਕਮਾਨ ਅਫ਼ਸਰ ਨੇ ਆਪਣੇ ਦਸਖ਼ਤਾਂ ਹੇਠ ਆਪਣੀ ਸਰਕਾਰ ਨੂੰ ਲਿਖ ਘੱਲੀ ਸੀ।"

*('ਵਾਰ ਸ਼ਾਹ ਮੁਹੰਮਦ' ਦੀ ਭੂਮਿਕਾ, ਪੰਨਾ ੧੦੮)*

ਕੋਈ ਇਤਿਹਾਸਕਾਰ, ਕਿਸੇ ਹੋਰ ਕਿੱਸਾਕਾਰ ਕਵੀ ਲਈ ਅਜਿਹਾ ਸਰਟੀਫ਼ਿਕੇਟ ਨਹੀਂ ਦੇ ਸਕਦਾ। ਜ਼ਾਹਿਰ ਹੈ ਕਿ ਸ਼ਾਹ ਮੁਹੰਮਦ ਦਾ ਵਿਅਕਤਿਤਵ ਨਿਕਟ ਸੰਬੰਧਾਂ ਕਾਰਨ ਲਾਹੌਰ ਦਰਬਾਰ ਦੀ ਅੰਦਰੂਨੀ ਜਾਣਕਾਰੀ ਰਖਦਾ ਸੀ, ਹੋ ਸਕਦਾ ਹੈ ਕਿ ਉਹ ਕਿਤੇ ਮੁਲਾਜ਼ਮ ਹੀ ਹੋਵੇ, ਤੇ ਉਸ ਦਾ ਚੰਗੇ ਵੱਡੇ ਅਹਿਲਕਾਰਾਂ ਨਾਲ ਮੇਲ-ਜੋਲ ਰਿਹਾ ਹੋਵੇ।

ਸੋ ਉਸ ਦੀ ਦਿੱਤੀ ਸਹੀ ਜਾਣਕਾਰੀ ਨੇ ਇਸ ਕਿੱਸੇ ਨੂੰ ਇਕ ਇਤਿਹਾਸਕ ਲਿਖਤ ਬਣਾ ਦਿੱਤਾ ਹੈ ਜਿਸ ਕਰਕੇ ਪੰਜਾਬ ਦੇ ਇਤਿਹਾਸ-ਖੋਜੀਆਂ ਇਸ ਨੂੰ ਵਿਚਾਰਨਾ ਜ਼ਰੂਰੀ ਸਮਝਿਆ ਹੈ ਅਤੇ ਪ੍ਰੋ. ਸੀਤਾ ਰਾਮ ਕੋਹਲੀ ਨੇ ਤਾਂ ਕਵੀ ਦੀ ਹਰ ਸਤਰ ਨਾਲ ਇਤਿਹਾਸਕ ਲਿਖਤਾਂ ਦੇ ਹਵਾਲੇ ਦੇ ਕੇ ਉਸ ਨੂੰ ਅਤਿਅੰਤ ਪ੍ਰਮਾਣਿਕ ਰੂਪ ਵਿਚ ਪੇਸ਼ ਕੀਤਾ ਹੈ ਤੇ ਆਖਿਆ ਹੈ, 'ਸ਼ਾਹ ਮੁਹੰਮਦ ਦੀ ਰਚਨਾ ਇਤਿਹਾਸਕ ਪੱਖ ਤੋਂ ਇਕ ਉਚੇ ਦਰਜੇ ਦੀ ਕਿਰਤ ਸਾਬਤ ਹੁੰਦੀ ਹੈ।' ਪ੍ਰੋ. ਗੰਡਾ ਸਿੰਘ ਉਸ ਨੂੰ 'ਪੰਜਾਬ ਦਾ ਕੌਮੀ ਕਵੀ' ਕਹਿ ਕੇ ਯਾਦ ਕਰਦਾ ਹੈ। ਸ. ਸ਼ਮਸ਼ੇਰ ਸਿੰਘ ਅਸ਼ੋਕ ਲਿਖਦੇ ਹਨ, 'ਇਹ ਕਿੱਸਾ ਪੰਜਾਬੀਆਂ ਦੀ ਆਪਣੀ ਬੀਰਤਾ ਦਾ ਸਜੀਵ ਚਿਤ੍ਰ ਹੈ....ਲਾਹੌਰ ਦੀ ਖ਼ਾਨਾ-ਜੰਗੀ ਅਤੇ ਸਿੱਖਾਂ ਅੰਗ੍ਰੇਜ਼ਾਂ ਦੀ ਲੜਾਈ ਦੀਆਂ ਘਟਨਾਵਾਂ ਨੂੰ ਸ਼ਾਹ ਮੁਹੰਮਦ ਨੇ ਚੰਗੀ ਤਰ੍ਹਾਂ ਘੋਖਿਆ ਜਾਪਦਾ ਹੈ, ਇਸੇ ਕਰਕੇ ਕਿੱਸਾ ਲਿਖਣ ਲਗਿਆਂ ਉਸ ਨੇ ਕਈ ਕੌੜੀਆਂ ਅਸਲੀਅਤਾਂ ਜ਼ਾਹਰ ਕਰਨ ਤੋਂ ਵੀ ਸੰਕੋਚ ਨਹੀਂ ਕੀਤਾ।' ਇਨ੍ਹਾਂ ਰਾਵਾਂ ਦੀ ਰੌਸ਼ਨੀ ਵਿਚ ਅਸੀਂ ਅਨੁਮਾਨ ਕਰ ਸਕਦੇ ਹਾਂ ਕਿ ਸ਼ਾਹ ਮੁਹੰਮਦ ਕੋਈ ਸਾਧਾਰਣ ਪੇਂਡੂ ਕਿੱਸਾਕਾਰ ਨਹੀਂ, ਸਗੋਂ ਕਾਫ਼ੀ ਜਾਣਕਾਰੀ ਤੇ ਅਸਰ ਰਸੂਖ ਰੱਖਣ ਵਾਲਾ ਆਦਮੀ ਸੀ ਜਿਸ ਨੇ ਸੰਕਟ ਦੀ ਘੜੀ ਸਮੇਂ ਆਪਣੇ ਗਿਆਨ ਤੇ ਕਲਾ ਦਾ ਸੁਮੇਲ ਕਰ ਕੇ ਪੰਜਾਬ ਦੇ ਜ਼ਖ਼ਮਾਂ ਨੂੰ ਬੰਨ੍ਹਿਆ, ਸੰਵਾਰਿਆ ਤੇ ਪੰਜਾਬੀਆਂ ਦੀ ਲਾਸਾਨੀ ਬੀਰਤਾ ਨੂੰ ਵੰਗਾਰਿਆ।

ਸਾਨੂੰ ਪਤਾ ਹੈ ਕਿ ਉਸ ਨੇ ਇਸ ਜੰਗਨਾਮੇ ਦੀ ਰਚਨਾ ਤੋਂ ਪਹਿਲਾਂ ਇਕ ਸੀਹਰਫ਼ੀ ਦੇ ਰੂਪ ਵਿਚ 'ਸੱਸੀ ਪੁੰਨੂੰ' ਦਾ ਕਿੱਸਾ ਵੀ ਲਿਖਿਆ ਸੀ ਜੋ ਸਾਧਾਰਨ ਭਾਂਤ ਦਾ ਹੈ। ਉਸਦੀ ਵੰਨਗੀ ਇਸ ਪ੍ਰਕਾਰ ਹੈ:

ਅਲਫ਼, ਉਠ ਦੇਖੀਂ ਮਾਏ ਮੇਰੀਏ ਨੀ, ਇਹ ਬਲੋਚ ਨਾ ਹੀ ਕੋਈ ਚੋਰ ਮਾਏ
ਮੇਰੇ ਨੇਹੁ ਦੀ ਸਾਰ ਨ ਜਾਣਿਓ ਨੇ, ਪੁੰਨੂੰ ਬੰਨ੍ਹਿ ਖੜਿਆ ਨਾਲ ਜ਼ੋਰ ਮਾਏ
ਵਾਹਦ-ਜਾਨ ਸੱਸੀ ਇਕੋ ਲੁਟ ਲੀਤੀ, ਹੋਰ ਵਸਦਾ ਸ਼ਹਿਰ ਭੰਬੋਰ ਮਾਏ
ਸ਼ਾਹ ਮੁਹੰਮਦਾ ਪਈ ਪੁਕਾਰਨੀ ਆਂ, ਪੁੰਨੂੰ ਬਾਝੁ ਨ ਆਸਰਾ ਹੋਰ ਮਾਏ
ਖ਼ੇ, ਖ਼ੁਦੀ ਗੁਮਾਨ ਨ ਰਿਹਾ ਕਾਈ, ਮੈਂ ਤਾਂ ਡੁਬੀ ਇਸ਼ਕ ਦੀ ਲਹਿਰ ਮਾਏ
ਮੇਰੀ ਪ੍ਰੀਤਿ ਚਕੋਰ ਪਤੰਗ ਵਾਲੀ ਸਹਾਂ ਆਪਣੇ ਸਿਰ ਤੇ ਕਹਿਰ ਮਾਏ

ਚਸ਼ਮਾ ਆਬਿ-ਹਯਾਤ ਦਾ ਹੋਤ ਪੁੰਨੂੰ, ਹੋਰ ਸਭ ਜਹਾਨ ਹੈ ਜ਼ਹਿਰ ਮਾਏ
ਸ਼ਾਹ ਮੁਹੰਮਦਾ ਰੱਬ ਜੀ ਮਿਹਰ ਕਰਸੀ, ਚਲ ਦੇਖਸਾਂ ਪੁੰਨੂੰ ਦਾ ਸ਼ਹਿਰ ਮਾਏ।

ਸ਼ਾਹ ਮੁਹੰਮਦ ਦੇ ਦੋ ਪੁੱਤਰ ਸਨ—ਮੁਹੰਮਦ ਬਖ਼ਸ਼ ਤੇ ਹਾਸ਼ਮ ਸ਼ਾਹ ਮੁਖ਼ਲਸ। ਹਾਸ਼ਮ ਸ਼ਾਹ ਮੁਖ਼ਲਸ ਕਵੀ ਸੀ ਤੇ ਚੰਗਾ ਹਕੀਮ ਵੀ। ਇਸ ਨੇ ਪਿਤਾ ਦੀ ਰੀਸੇ ਕਿੱਸਾ *ਸੱਸੀ ਪੁੰਨੂੰ* ਲਿਖਿਆ ਜੋ ਬੈਂਤਾਂ ਵਿਚ ਸਿਧੀ ਸਾਦੀ ਠੇਠ ਬੋਲੀ ਵਿਚ ਹੈ। ਸ਼ਾਹ ਮੁਹੰਮਦ ਦਾ ਦੇਹਾਂਤ ੧੮੬੨ ਈ. ਵਿਚ ਹੋਇਆ। ੧੮੪੯ ਈ. ਵਿਚ ਪੰਜਾਬ ਉਤੇ ਅੰਗਰੇਜ਼ਾਂ ਦਾ ਮੁਕੰਮਲ ਕਬਜ਼ਾ ਹੋਇਆ; ਰਾਣੀ ਜਿੰਦਾਂ, ਕੈਦ ਕਰਕੇ ਜਲਾਵਤਨ ਕੀਤੀ ਗਈ, ਮਹਾਰਾਜਾ ਦਲੀਪ ਸਿੰਘ ਨੂੰ ੧੮੫੩ ਈ. ਵਿਚ ਵਲੈਤ ਲਿਜਾਇਆ ਗਿਆ ਤੇ ਸਿਖ ਫ਼ੌਜੀਆਂ ਨੂੰ, ਹਥਿਆਰ ਖੋਹ ਕੇ, ਘਰੋ ਘਰੀਂ ਤੋਰਿਆ ਗਿਆ। ਇਹ ਸਾਰੀਆਂ ਗੱਲਾਂ ਸ਼ਾਹ ਮੁਹੰਮਦ ਦੀਆਂ ਅੱਖਾਂ ਸਾਹਮਣੇ ਵਾਪਰੀਆਂ; ਹੋ ਸਕਦਾ ਹੈ, ਉਸ ਨੇ ਹੋਰ ਵੀ ਕੁਝ ਲਿਖਿਆ ਹੋਵੇ ਜੋ ਸਾਡੇ ਤਕ ਨਹੀਂ ਪਹੁੰਚਿਆ। ਮੌਲਾ ਬਖ਼ਸ਼ ਕੁਸ਼ਤਾ ਨੇ *ਪੰਜਾਬ ਦੇ ਹੀਰੇ* ਪੁਸਤਕ ਵਿਚ ਇਕ ਗੱਲ ਲਿਖੀ ਹੈ ਕਿ 'ਸਿੱਖਾਂ ਦੇ ਰਾਜ ਵਿਚ ਸੱਯਦ ਹਾਸ਼ਮ ਸ਼ਾਹ ਜਗਦੇਉ ਪਿੰਡ ਵਾਲੇ ਦਾ ਮਾਣ ਰਾਜ ਦਰਬਾਰ ਵਿਚ ਵਧ ਗਿਆ ਸੀ, ਤੇ ਇਨ੍ਹਾਂ ਦੀ ਪੁੱਛ ਕੁਝ ਘਟ ਗਈ।' ਇਹ ਰਾਇ ਠੀਕ ਨਹੀਂ ਲਗਦੀ, ਦਰਅਸਲ ਇਹ ਅਨੁਮਾਨ ਲੇਖਕ ਨੇ ਤਾਂ ਲਾਇਆ, ਜਿਵੇਂ ਕਿ ਇਹ ਮਨੌਤ ਸੀ ਕਿ ਹਾਸ਼ਮ, ਦਰਬਾਰੀ ਕਵੀ ਸੀ ਪਰ ਗੱਲ ਇਉਂ ਨਹੀਂ ਸੀ ਜਿਵੇਂ ਕਿ ਅਸਾਂ *ਹਾਸ਼ਮ ਰਚਨਾਵਲੀ* ਦੀ ਭੂਮਿਕਾ ਵਿਚ ਸਾਰੀ ਚਰਚਾ ਕੀਤੀ ਹੈ। ਇਹ ਠੀਕ ਹੈ ਕਿ ਮਹਾਰਾਜਾ ਰਣਜੀਤ ਸਿੰਘ ਹਾਸ਼ਮ ਸ਼ਾਹ ਦੀ ਬਜ਼ੁਰਗ ਫ਼ਕੀਰ ਤੇ ਕਵੀ ਹੋਣ ਕਰਕੇ ਕਦਰ ਕਰਦਾ ਸੀ ਪਰ ਇਸ ਕਦਰਦਾਨੀ ਦਾ ਇਹ ਭਾਵ ਹਰਗਿਜ਼ ਨਹੀਂ ਕਿ ਉਹ ਉਥੇ ਦਰਬਾਰੀ ਕਵੀ ਸੀ। ਨਾਲੇ ਰਣਜੀਤ ਸਿੰਘ ਦੇ ਲਾਹੌਰ ਉਤੇ ਕਬਜ਼ਾ ਕਰਨ ਸਮੇਂ ਹਾਸ਼ਮ ਦੀ ਉਮਰ ੬੫ ਸਾਲ ਸੀ ਤੇ ਉਹ ਆਪਣੇ ਕਿੱਸੇ ਪਹਿਲਾਂ ਹੀ ਲਿਖ ਚੁਕਾ ਸੀ, ਸ਼ਾਹ ਮੁਹੰਮਦ ਦੀ ਉਮਰ ਇਸ ਸਮੇਂ ਮਸਾਂ ੧੦-੧੧ ਸਾਲ ਸੀ, ਸੋ ਉਸ ਦਾ ਹਾਸ਼ਮ ਨਾਲ ਕੀ ਮੁਕਾਬਲਾ ਹੋਣਾ ਸੀ ਅਤੇ ਕੀ ਵਿਰੋਧ ਹੋਣਾ ਸੀ, ਸੋ ਇਹ ਗੱਲ ਕਲਪਿਤ ਕਥਾ ਤੋਂ ਵਧੇਰੇ ਮੁੱਲ ਨਹੀਂ ਰਖਦੀ। ਸ਼ਾਹ ਮੁਹੰਮਦ ਦੀ ਕਲਾ ਤਾਂ ਉਸ ਸਮੇਂ ਚਮਕੀ ਜਦ ਪੰਜਾਬ ਦੀਆਂ ਆਂਦਰਾਂ ਨੂੰ ਹੱਥ ਪਿਆ ਤੇ ਉਸ ਨੇ ਇਸ ਘਟਨਾ ਉਤੇ ਡੂੰਘਾ ਵੈਣ ਪਾਇਆ, ਜੋ ਭਰਪੂਰ ਕਰੁਣਾ ਰਸ ਵਾਲਾ ਜੰਗਨਾਮਾ ਬਣ ਗਿਆ।

## ਜੰਗਨਾਮੇ ਦੇ ਨਾਂ

ਇਸ ਜੰਗਨਾਮੇ ਦੇ ਕਿੱਸੇ ਨੂੰ ਕਈ ਨਾਮਾਂ ਨਾਲ ਯਾਦ ਕੀਤਾ ਗਿਆ ਹੈ:

੧. ਜੰਗਨਾਮਾ ਸਿੰਘਾਂ ਤੇ ਫ਼ਿਰੰਗੀਆਂ
੨. ਜੰਗਨਾਮਾ ਸਿੰਘਾਂ ਵ ਫ਼ਿਰੰਗੀਆਂ
੩. ਜੰਗਨਾਮਾ ਸ਼ਾਹ ਮੁਹੰਮਦ
੪. ਜੰਗਨਾਵਾਂ (ਹੱਥ-ਲਿਖਤ)
੫. ਜੰਗ ਕ੍ਰਿਤ ਸ਼ਾਹ ਮੁਹੰਮਦ ਕੀ
੬. ਜੰਗ ਸਿਖਾਂ ਤੇ ਅੰਗ੍ਰੇਜ਼ਾਂ
੭. ਬੈਂਤ ਸ਼ਾਹ ਮੁਹੰਮਦ
੮. ਬੈਂਤਾਂ ਸ਼ਾਹ ਮੁਹੰਮਦ ਕੀਆਂ
੯. ਕਿੱਸਾ ਲੜਾਈ ਸਿੰਘਾਂ (ਨਾਗਰੀ ਅੱਖਰ)
੧੦. ਸਿੰਘਾਂ ਤੇ ਅੰਗਰੇਜ਼ਾਂ ਦੀ ਲੜਾਈ
੧੧. ਅੰਗਰੇਜ਼ਾਂ ਤੇ ਸਿਖਾਂ ਦੀ ਲੜਾਈ
੧੨. ਵਾਰ ਸ਼ਾਹ ਮੁਹੰਮਦ
੧੩. ਹਿੰਦ ਪੰਜਾਬ ਦਾ ਜੰਗ

ਅੰਤਲੇ ਦੋਵੇਂ ਨਾਮ ਪ੍ਰੋ. ਸੀਤਾ ਰਾਮ ਜੀ ਕੋਹਲੀ ਨੇ ਦਿਤੇ ਹਨ ਜੋ ਕਿਸੇ ਹੱਥ-ਲਿਖਤ ਯਾ ਛਪੇ ਕਿੱਸੇ ਵਿਚ ਨਹੀਂ ਮਿਲਦੇ। ਉਨ੍ਹਾਂ ਆਪ ਨਾਂ 'ਵਾਰ ਸ਼ਾਹ ਮੁਹੰਮਦ' ਹੀ ਲਿਖਿਆ ਹੈ:

"ਸਾਡਾ ਖ਼ਿਆਲ ਹੈ ਕਿ ਕਿੱਸੇ ਦਾ ਠੀਕ ਸਿਰਲੇਖ 'ਹਿੰਦ ਪੰਜਾਬ ਦਾ ਜੰਗ' ਹੋਣਾ ਚਾਹੀਦਾ ਹੈ।" *(ਪੰਨਾ ੧੧੧)*

ਇਕ ਥਾਂ, ਭੂਮਿਕਾ ਵਿਚ ਇਹ ਵੀ ਨੋਟ ਦਿਤਾ ਹੈ:

"ਸੂਰਮਗਤੀ ਦੇ ਕਿੱਸਿਆਂ ਵਾਸਤੇ ਪੰਜਾਬੀ ਦਾ ਮੌਲਿਕ ਰੂਪ 'ਵਾਰ' ਵਰਤਿਆ ਜਾਂਦਾ ਰਿਹਾ ਹੈ ਜਿਸ ਦੀ ਛੰਦ ਚਾਲ ਬੈਂਤ ਨਾਲੋਂ ਅੱਡਰੀ ਹੈ। ਪਰ ਸ਼ਾਹ ਮੁਹੰਮਦ ਨੇ 'ਜੰਗ ਹਿੰਦ ਪੰਜਾਬ' ਦਾ ਕਿੱਸਾ ਬੈਂਤਾਂ ਵਿਚ ਲਿਖਿਆ ਜਿਸ ਤੋਂ ਇਹ ਗੱਲ ਸੁਤੇ ਸਿੱਧ ਪ੍ਰਗਟ ਹੋ ਜਾਂਦੀ ਹੈ ਕਿ ਸ਼ਾਹ ਮੁਹੰਮਦ ਦੇ ਸਮੇਂ ਲੋਕਾਂ ਦੇ ਦਿਲਾਂ ਵਿਚ 'ਵਾਰ' ਦੀ ਥਾਂ 'ਬੈਂਤ' ਨੇ ਘਰ ਕਰ ਲਿਆ ਸੀ ਅਤੇ 'ਵਾਰ' ਇਕ ਪਰਕਾਰ ਨਾਲ ਲੋਕ-ਪ੍ਰਿਯਤਾ ਦੇ ਖੇਤਰ ਵਿਚੋਂ ਨਿਕਲ ਗਿਆ ਸੀ।"

*(ਵਾਰ ਸ਼ਾਹ ਮੁਹੰਮਦ, ਪੰਨਾ ੧੨੬)*

ਜੇ ਸੰਪਾਦਕਾਂ ਦੇ ਵਿਚਾਰ ਵਿਚ ਅਜਿਹੀ ਅਵਸਥਾ ਸੀ ਤਾਂ ਫਿਰ ਉਨ੍ਹਾਂ ਵੱਲੋਂ ਇਸਨੂੰ 'ਵਾਰ ਸ਼ਾਹ ਮੁਹੰਮਦ' ਕਹਿਣਾ ਮੁਨਾਸਬ ਨਹੀਂ ਸੀ ਪਰ ਉਨ੍ਹਾਂ ਆਪਣੇ ਹੀ ਵਿਚਾਰ ਵਿਰੁਧ ਇਹ ਨਵਾਂ ਨਾਮ-ਸੰਸਕਾਰ ਕਰ ਲਿਆ।

## ਜੰਗਨਾਮੇ ਦੀ ਪਰੰਪਰਾ

ਜੇ ਤਕਨੀਕੀ ਪੱਖ ਤੋਂ ਸੋਚੀਏ ਤਾਂ ਇਹ ਗੱਲ ਠੀਕ ਵੀ ਨਹੀਂ। ਕਿਉਂਕਿ ਅਸਾਡੀ ਰਾਇ ਵਿਚ ਵਾਰ ਤੇ ਜੰਗਨਾਮਾ ਦੋ ਭਿੰਨ ਭਿੰਨ ਕਾਵਿ-ਰੂਪ ਹਨ। ਵਾਰ ਪੰਜਾਬੀ ਕਾਵਿ-ਰੂਪ ਹੈ ਤੇ ਜੰਗਨਾਮਾ ਫ਼ਾਰਸੀ ਕਾਵਿ-ਰੂਪ। ਵਾਰ ਦਾ ਵਿਸ਼ਾ-ਵਸਤੂ ਯੁੱਧ-ਕਥਾ ਹੁੰਦਾ ਹੈ ਤੇ ਸਦਾ ਪਉੜੀਆਂ ਵਿਚ ਗੁੰਦੀ ਜਾਂਦੀ ਹੈ। ਦੂਜੇ ਸ਼ਬਦਾਂ ਵਿਚ ਇਉਂ ਕਹਿ ਸਕਦੇ ਹਾਂ ਕਿ ਵਾਰ ਦੀ ਰੂਹ ਜੰਗੀ ਵਾਰਤਾ ਹੈ ਤੇ ਇਸ ਦਾ ਜੁੱਸਾ ਪਉੜੀ ਦਾ। ਜੰਗਨਾਮੇ ਦਾ ਵਿਸ਼ਾ ਭਾਵੇਂ ਜੰਗੀ ਕਥਾ ਯਾ ਕਰੁਣਾਮਈ ਬ੍ਰਿਤਾਂਤ ਹੀ ਹੈ ਪਰ ਇਹ ਆਮ ਤੌਰ 'ਤੇ ਪਉੜੀਆਂ ਵਿਚ ਨਹੀਂ ਹੁੰਦਾ। ਪੰਜਾਬੀ ਸਾਹਿਤ ਵਿਚ ਅਜਿਹੀ ਕੋਈ ਮਿਸਾਲ ਨਹੀਂ ਕਿ ਜੰਗਨਾਮਾ ਕੇਵਲ ਪਉੜੀਆਂ ਵਿਚ ਹੀ ਰਚਿਆ ਗਿਆ ਹੋਵੇ। ਨਾ ਹੀ ਅਜਿਹੀ ਕੋਈ ਮਿਸਾਲ ਮਿਲਦੀ ਹੈ ਕਿ ਵਾਰ ਪਉੜੀਆਂ ਬਿਨਾ ਲਿਖੀ ਗਈ ਹੋਵੇ। ਸੋ ਵਾਰ ਦਾ ਪ੍ਰਮਾਣਿਕ ਬਹਰ ਪਉੜੀ ਹੈ ਤੇ ਜੰਗਨਾਮਾ ਇਸ ਤੋਂ ਬਿਨਾਂ ਕਿਸੇ ਵਿਚ ਵੀ ਹੋ ਸਕਦਾ ਹੈ। ਅਸਲ ਗੱਲ ਇਹ ਹੈ ਕਿ ਵਾਰਾਂ ਗਾਉਣ ਵਾਲੇ ਢਾਡੀ ਭੱਟ ਸਦਾ ਪਉੜੀਆਂ ਹੀ ਲਾਉਂਦੇ ਸਨ ਯਾ ਵਿਚ ਵਿਚ ਕਿਤੇ ਦੋਹੜੇ। ਜੰਗਨਾਮੇ ਪਹਿਲੇ ਪਹਿਲ ਹਜ਼ਰਤ ਮੁਹੰਮਦ ਸਾਹਿਬ ਦੀਆਂ ਲੜਾਈਆਂ ਬਾਰੇ ਯਾ ਫਿਰ ਉਨ੍ਹਾਂ ਦੇ ਦੋਹਤਰਿਆਂ ਹਸਨ ਹੁਸੈਨ ਦੀ ਸ਼ਹਾਦਤ ਬਾਰੇ ਮੁਸਲਮਾਨ ਕਵੀਆਂ ਲਿਖੇ। ਸ਼ਾਇਦ ਫ਼ਾਰਸੀ ਵਿਚ ਵੀ ਅਜਿਹੀ ਪਰੰਪਰਾ ਰਹੀ ਹੋਵੇ, ਜਿਸ ਤੋਂ ਪ੍ਰਭਾਵਿਤ ਹੋ ਕੇ ਮੁਸਲਮ ਸ਼ਾਇਰਾਂ ਪੰਜਾਬੀ ਵਿਚ ਅਜਿਹੇ ਕਿੱਸੇ ਲਿਖੇ ਤੇ ਇਨ੍ਹਾਂ ਨੂੰ *ਜੰਗਨਾਮੇ* ਨਾਮ ਦਿੱਤਾ। ਜੰਗ ਦਾ ਅਰਥ ਹੈ—ਜੁੱਧ, ਲੜਾਈ। 'ਨਾਮਾ' ਲਿਖਤ ਯਾ ਰਚਨਾ ਨੂੰ ਕਹਿੰਦੇ ਹਨ, ਭਾਵ ਇਹ ਹੋਇਆ ਕਿ ਉਹ ਰਚਨਾ ਜਿਸ ਵਿਚ ਜੰਗ ਦਾ ਹਾਲ ਹੋਵੇ। ਮੁਸਲਮਾਨ ਕਵੀਆਂ ਪਉੜੀ ਦਾ ਪ੍ਰਯੋਗ ਘੱਟ ਹੀ ਕੀਤਾ ਹੈ, ਉਹ ਵਧੇਰੇ ਦਵੱਈਆ, ਦੋਹੜਾ, ਬੈਂਤ ਆਦਿ ਵਿਚ ਹੀ ਜੰਗੀ ਕਿੱਸੇ ਲਿਖਦੇ ਰਹੇ ਹਨ ਤੇ ਕਿਤੇ ਕਿਤੇ ਉਨ੍ਹਾਂ ਫ਼ਾਰਸੀ ਮਸਨਵੀਆਂ ਦੇ ਬਹਰ ਨੂੰ ਵੀ ਅਪਣਾਇਆ ਹੈ। ਸਾਡੀ ਇਸ ਵਿਚਾਰ ਦਾ ਭਾਵ ਇਤਨਾ ਹੀ ਹੈ ਕਿ ਵਾਰ ਤੇ ਜੰਗਨਾਮੇ ਦੀ ਵੱਖਰੀ ਵੱਖਰੀ ਪਰੰਪਰਾ ਹੈ ਤੇ ਕਈ ਸਾਂਝਾਂ ਦੇ ਬਾਵਜੂਦ ਇਨ੍ਹਾਂ ਦਾ ਸਰੂਪ ਵੀ ਅੱਡੋ ਅੱਡਰਾ ਹੈ। ਸੋ ਵਾਰ, ਜੰਗਨਾਮਾ ਨਹੀਂ ਤੇ ਜੰਗਨਾਮਾ ਰੂਪਕ ਭੇਦ ਕਾਰਣ, ਵਾਰ ਨਹੀਂ ਕਹਾ ਸਕਦਾ। ਵੈਸੇ ਕੁਝ ਲੋਕਾਂ ਕਿਤੇ ਕਿਤੇ ਜੰਗਨਾਮੇ ਨੂੰ ਵਾਰ ਤੇ ਵਾਰ ਨੂੰ ਜੰਗਨਾਮਾ ਕਹਿਣ ਦੀ ਭੁੱਲ ਕੀਤੀ ਹੈ, ਲੇਕਿਨ ਅਸੀਂ ਇਥੇ ਇਸ ਚਰਚਾ ਵਿਚ ਪੈਣ ਦੀ ਲੋੜ ਨਹੀਂ ਸਮਝਦੇ। ਪੰਜਾਬੀ ਵਿਚ ਜੰਗਨਾਮੇ ਲਿਖਣ ਦੀ ਪਰੰਪਰਾ ਆਪਣੀ ਹੈ ਤੇ ਇਸ ਦੇ ਮੋਢੀ ਮੁਸਲਮ ਕਵੀ ਹਨ, ਬਾਅਦ ਵਿਚ ਗ਼ੈਰ-ਮੁਸਲਮ ਕਵੀਆਂ ਵੀ ਇਸ ਕਾਵਿ-ਰੂਪ ਨੂੰ ਅਪਣਾਇਆ ਹੈ।

ਜੈਸਾ ਕਿ ਅਸੀਂ ਪਿਛੇ ਕਿਹਾ ਸੀ ਕਿ ਪਹਿਲੇ ਪਹਿਲ ਇਸਲਾਮੀ ਜੰਗਾਂ ਬਾਰੇ ਲਿਖੇ ਕਿੱਸੇ ਜੰਗਨਾਮੇ ਕਹੇ ਜਾਂਦੇ ਸਨ। ਪਿਛੋਂ ਅੰਗ੍ਰੇਜ਼ਾਂ ਤੇ ਸਿੱਖਾਂ ਦੀ ਭਿਆਨਕ ਲੜਾਈ ਨੇ ਕਵੀਆਂ ਨੂੰ ਨਵਾਂ ਮਜ਼ਮੂਨ ਦਿੱਤਾ ਤੇ ਕਈਆਂ ਗੁਰੂ ਗੋਬਿੰਦ ਸਿੰਘ ਦੇ ਧਰਮ-ਯੁੱਧਾਂ ਤੇ ਚਾਰ ਸਾਹਿਬਜ਼ਾਦਿਆਂ ਦੇ ਸਾਕਿਆਂ ਨੂੰ ਵੀ ਜੰਗਨਾਮੇ ਦੇ ਰੂਪ ਵਿਚ ਢਾਲਿਆ ਤੇ ਇਹ ਕਾਵਿ-ਰੂਪ ਕਾਫੀ ਵਿਕਸਤ ਹੋਇਆ। ਪ੍ਰਾਪਤ ਜੰਗਨਾਮੇ ਇਸ ਪ੍ਰਕਾਰ ਹਨ :

੧. ਜੰਗਨਾਮਾ ਗੁਰੂ ਗੋਬਿੰਦ ਸਿੰਘ (ਅਣੀ ਰਾਇ)
੨. ਜੰਗਨਾਮਾ ਹਸਨ ਹੁਸੈਨ (ਮੁਕਬਲ)
੩. ਜੰਗਨਾਮਾ ਇਮਾਮ ਹਨੀਫ਼ਾ (ਮੁਕਬਲ)
੪. ਜੰਗਨਾਮਾ ਇਮਾਮ ਹਸਨ ਹੁਸੈਨ (ਹਾਮਦ)
੫. ਜੰਗਨਾਮਾ ਇਮਾਮ ਹੁਸੈਨ (ਅਗਿਆਤ)
੬. ਜੰਗਨਾਮਾ ਇਮਾਮ ਹੱਕ (ਮੌਲਵੀ ਗ਼ੁਲਾਮ ਮੁਸਤਫ਼ਾ)
੭. ਜੰਗ ਅਹਦ (ਮੌਲਵੀ ਅਹਿਮਦ ਯਾਰ)
੮. ਜੰਗ ਬਦਰ (ਮੌਲਵੀ ਅਹਿਮਦ ਯਾਰ)
੯. ਜੰਗ ਹੁਸੈਨ
੧੦. ਜੰਗ ਖ਼ੰਦਕ
੧੧. ਜੰਗਨਾਮਾ ਹਜ਼ਰਤ ਅਲੀ (ਅਜੀਮ)
੧੨. ਜੰਗਨਾਮਾ ਹਜ਼ਰਤ ਉਮਰ (ਮੁਹੰਮਦ ਬਖ਼ਸ਼)
੧੩. ਜੰਗਨਾਮਾ ਕਰੀਮ ਬਖ਼ਸ਼
੧੪. ਜੰਗਨਾਮਾ ਰੁਕਨੁਦੀਨ
੧੫. ਜੰਗਨਾਮਾ ਪੀਰ ਮੁਹੰਮਦ ਕਾਸਬੀ
੧੬. ਜੰਗਨਾਮਾ ਗੁਰੂ ਗੋਬਿੰਦ ਸਿੰਘ (ਬੀਰ ਸਿੰਘ)
੧੭. ਜੰਗਨਾਮਾ ਸਿੰਘਾਂ ਤੇ ਫ਼ਿਰੰਗੀਆਂ (ਸ਼ਾਹ ਮੁਹੰਮਦ)
੧੮. ਜੰਗ ਸਿੰਘਾਂ ਤੇ ਫ਼ਿਰੰਗੀਆਂ (ਮਟਕ)
੧੯. ਜੰਗਨਾਮਾ ਲਾਹੌਰ (ਕਾਨ੍ਹ ਸਿੰਘ ਬੰਗਾ)
੨੦. ਜੰਗਨਾਮਾ ਦਿੱਲੀ (ਖ਼ਜ਼ਾਨ ਸਿੰਘ)
੨੧. ਜੰਗਨਾਮਾ ਹਰੀ ਸਿੰਘ ਨਲਵਾ (ਰਾਮ ਦਿਆਲ਼ ਅਨੰਦ)
੨੨. ਜੰਗਨਾਮਾ ਹਰੀ ਸਿੰਘ ਨਲਵਾ (ਕਾਨ੍ਹ ਸਿੰਘ ਬੰਗਾ)
੨੩. ਜੰਗਨਾਮਾ ਹਰੀ ਸਿੰਘ ਨਲਵਾ (ਸਹਾਈ ਸਿੰਘ)
੨੪. ਜੰਗਨਾਮਾ ਹਰੀ ਸਿੰਘ ਦੂਲੋ (ਕਾਦਰਯਾਰ)

੨੫. ਜੰਗਨਾਮਾ ਹਰੀ ਸਿੰਘ (ਗੁਰਮੁਖ ਸਿੰਘ)
੨੬. ਜੰਗਨਾਮਾ ਸਾਹਿਬ ਸਿੰਘ
੨੭. ਜੰਗਨਾਮਾ ਚਤਰਾਲ (ਗੋਪਾਲ ਸਿੰਘ)
੨੮. ਜੰਗਨਾਮਾ ਮਲਾਕੰਦ (ਗੋਪਾਲ ਸਿੰਘ)
੨੯. ਜੰਗ ਚਤਰਾਲ (ਵਧਾਵਾ ਸਿੰਘ)
੩੦. ਜੰਗ ਚਿਤਰਾਲ (ਕੇਹਰ ਸਿੰਘ)
੩੧. ਜੰਗ ਚੀਨ (ਰੁੜ ਸਿੰਘ)
੩੨. ਜੰਗ ਮੁਲਖ ਡ਼ੀਰਾਹ਼ (ਲਾਭ ਸਿੰਘ)
੩੩. ਜੰਗ ਜ਼ੈਤੂਨ
੩੪. ਜੰਗਨਾਮਾ ਕਾਬਲ ਕੰਧਾਰ (ਸਿਆਮ ਸਿੰਘ)
੩੫. ਜੰਗਨਾਮਾ ਕਾਬਲ (ਕਰਮ ਸਿੰਘ)
੩੬. ਜੰਗਨਾਮਾ ਖ਼ੈਬਰ (ਅਬਦੁਲ ਹਮੀਦ)
੩੭. ਜੰਗ ਯੋਰਪ (ਹੌਲਦਾਰ ਨੰਦ ਸਿੰਘ)

ਇਹ ਤਿੰਨ ਦਰਜਨ ਤੋਂ ਉਤੇ ਲਿਖੇ ਜੰਗਨਾਮੇ ਇਸ ਗੱਲ ਦਾ ਚੰਗਾ ਸਬੂਤ ਹਨ ਕਿ ਵਾਰਾਂ ਵਾਂਙ ਇਨ੍ਹਾਂ ਦੀ ਚੰਗੀ ਭਰਪੂਰ ਪਰੰਪਰਾ ਰਹੀ ਹੈ, ਚੂੰਕਿ ਅਜੇ ਕਿਸੇ ਨੇ ਇਸਦਾ ਵਿਸ਼ੇਸ਼ ਅਧਿਐਨ ਕਰਨ ਦੀ ਖੇਚਲ ਨਹੀਂ ਕੀਤੀ, ਇਸ ਕਰਕੇ ਇਸਦੇ ਕਈ ਪੱਖ ਆਮ ਪਾਠਕਾਂ ਦੀ ਨਜ਼ਰੋਂ ਉਹਲੇ ਹਨ।

ਇਹ ਗੱਲ ਮੰਨਣੀ ਪੈਂਦੀ ਹੈ, ਚੂੰਕਿ ਸ਼ਾਹ ਮੁਹੰਮਦ ਦੇ ਜੰਗਨਾਮੇ ਦੇ ਨਾਇਕ ਪੰਜਾਬੀ ਸੂਰਮੇ ਸਨ, ਇਸ ਕਿੱਸੇ ਨਾਲ 'ਜੰਗਨਾਮਾ' ਕਾਵਿ-ਰੂਪ ਨੂੰ ਪੰਜਾਬੀ ਸਾਹਿ ਖੇਤਰ ਵਿਚ ਕਾਫ਼ੀ ਮਾਨਤਾ ਮਿਲੀ। ਭਾਵੇਂ ਪਿਛੋਂ ਲੋਕਾਂ ਆਪਣੀ ਮਰਜ਼ੀ ਅਨੁਸਾ ਇਸਦੇ ਕਈ ਨਾਂ ਪਾਏ ਪਰ ਅਸਾਡੀ ਰਾਇ ਵਿਚ ਪੁਰਾਤਨ ਹੱਥ-ਲਿਖਤਾਂ ਤੇ ਪੁਰਾਣੇ ਛਪੇ ਕਿੱਸੇ ਇਸੇ ਗੱਲ ਦੀ ਪੁਸ਼ਟੀ ਕਰਦੇ ਹਨ ਕਿ ਇਸ ਦਾ ਢੁਕਵਾਂ ਨਾਂ 'ਜੰਗਨਾਮਾ ਸਿੰਘਾਂ ਤੇ ਫ਼ਿਰੰਗੀਆਂ' ਹੀ ਹੈ। ਵਾਰ ਇਸਨੂੰ ਕਹਿਣਾ ਇਸ ਲਈ ਫਬਦਾ ਨਹੀਂ ਕਿਉਂਕਿ ਇਹ ਪਉੜੀਆਂ ਵਿਚ ਨਹੀਂ, ਬੈਂਤਾਂ ਵਿਚ ਰਚਿਆ ਗਿਆ ਹੈ। ਚਾਹੇ ਯੁੱਧ-ਕਥਾ ਵਾਲੀਆਂ ਵਾਰਾਂ ਹਨ, ਚਾਹੇ ਧਾਰਮਕ ਯਾ ਅਧਿਆਤਮਕ, ਸਭੇ ਪਉੜੀਆਂ ਵਿਚ ਹੀ ਹਨ। ਸੋ ਇਹ ਜੰਗਨਾਮਾ ਹੈ ਜਿਸ ਵਿਚ ਸਿੰਘਾਂ ਤੇ ਅੰਗ੍ਰੇਜ਼ਾਂ ਦੀ ਜੰਗੀ ਵਾਰਤਾ ਕਲਮਬੰਦ ਕੀਤੀ ਗਈ ਹੈ। ਕਿਉਂਕਿ ਜੰਗਨਾਮੇ ਦਾ ਲੇਖਕ ਅੱਖੀਂ ਵੇਖਣ ਵਾਲਾ ਸਮਕਾਲੀ ਕਵੀ ਹੈ, ਇਸ ਕਰਕੇ ਇਸ ਦੀ ਇਤਿਹਾਸਕ ਤੇ ਸਾਹਿਤਕ ਦੋਹਾਂ ਪਹਿਲੂਆਂ ਤੋਂ ਵਡਿਆਈ ਸਵੀਕਾਰ ਕੀਤੀ ਗਈ ਹੈ।

## (੧) ਇਤਿਹਾਸਕ ਪੱਖ

ਜੰਗਨਾਮੇ ਦਾ ਵਿਸ਼ਾ-ਵਸਤੂ ਚੂੰਕਿ ਇਕ ਖ਼ੂਨੀ ਇਤਿਹਾਸਕ ਬ੍ਰਿਤਾਂਤ ਹੈ, ਇਸ ਲਈ ਇਸ ਦੀ ਇਤਿਹਾਸਕ ਵਿਥਿਆ ਅਤੇ ਇਤਿਹਾਸਕ ਪਾਤਰਾਂ ਸਬੰਧੀ ਸਵਿਸਥਾਰ ਜਾਣਕਾਰੀ ਜ਼ਰੂਰੀ ਹੈ।

### *(ੳ) ਇਤਿਹਾਸਕ ਵਿਥਿਆ*

ਮਹਾਰਾਜਾ ਰਣਜੀਤ ਸਿੰਘ (੧੭੮੦-੧੮੩੯ ਈ.) ਸ਼ਾਇਦ ਪਹਿਲਾ ਤੇ ਆਖ਼ਰੀ ਮਹਾਰਾਜਾ ਸੀ ਜਿਸ ਨੇ ਪੰਜਾਬ ਵਿਚ ਸੁਤੰਤਰ ਪੰਜਾਬੀ ਰਾਜ ਕਾਇਮ ਕੀਤਾ ਤੇ ਸੰਸਾਰ ਦੇ ਇਤਿਹਾਸ ਵਿਚ ਪੰਜਾਬੀਆਂ ਦੀ ਵਡਿਆਈ ਦਾ ਸਿੱਕਾ ਜਮਾਇਆ। ਅੱਠ ਸੌ ਸਾਲ ਤੋਂ ਪਈ ਗ਼ੁਲਾਮੀ ਦੀ ਛੱਟ ਨੂੰ ਪੰਜਾਬ ਦੇ ਸਿਰੋਂ ਲਾਹੁਣਾ ਬਜ਼ੁਰਗ ਸਿੰਘਾਂ ਤੇ ਉਸੇ ਸੂਰੇ ਮਰਦ ਦਾ ਹੀ ਕੰਮ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਖ਼ਾਲਸਾ ਸਾਜਨਾ ਤੋਂ ਠੀਕ ਸੌ ਵਰ੍ਹੇ ਬਾਦ ੧੭੯੯ ਈ. ਵਿਚ ਰਣਜੀਤ ਸਿੰਘ ਨੇ ਲਾਹੌਰ ਦੇ ਕਿਲ੍ਹੇ 'ਤੇ ਪੰਜਾਬੀ ਝੰਡਾ ਝੁਲਾਇਆ ਤੇ ਸਾਂਝੇ ਪੰਜਾਬ ਦੀ ਨੀਂਹ ਰੱਖੀ। ਦੁਨੀਆ ਨੇ ਵੇਖਿਆ ਕਿ ਕੁਝ ਸਾਲਾਂ ਵਿਚ ਹੀ ਮੁਲਤਾਨ, ਪਿਸ਼ਾਵਰ, ਕਸ਼ਮੀਰ ਤੇ ਤਿੱਬਤ ਦੀਆਂ ਸਰਹੱਦਾਂ ਇਸ ਝੰਡੇ ਹੇਠ ਆ ਗਈਆਂ। ਜੇਕਰ ਇਕ ਪਾਸੇ ਇਸ ਪੰਜਾਬ ਦੀਆਂ ਹੱਦਾਂ ਲੱਦਾਖ, ਅਸਕਰਦੂ ਤੋਂ ਲੈ ਕੇ ਹਿੰਦੂਕੁਸ਼ ਪਰਬਤ ਨਾਲ ਖਹਿੰਦੀਆਂ ਸਨ ਤਾਂ ਦੂਜੇ ਪਾਸੇ ਸ਼ਿਕਾਰਪੁਰ ਸਿੰਧ ਨਾਲ ਜਾ ਲਗਦੀਆਂ ਸਨ। ਜੇ ਇਧਰ ਸਤਲੁਜ ਦਾ ਬੰਨਾ ਸੀ ਤਾਂ ਦੂਜੇ ਪਾਸੇ ਖ਼ੈਬਰ (ਅਫ਼ਗਾਨਿਸਤਾਨ) ਇਸ ਦੀ ਹੱਦ ਸੀ।

ਇਉਂ ਇਸ ਰਾਜ ਦੀ ਲੰਬਾਈ ਚੌੜਾਈ ੧ ਲੱਖ ੪੫ ਹਜ਼ਾਰ ਮੁਰੱਬਾ ਮੀਲ ਸੀ ਤੇ ਇਸ ਤੋਂ ੩੦੨੭੫੦੦੦ ਰੁਪਿਆ ਸਾਲਾਨਾ ਆਮਦਨ ਸੀ। ਜਿਸ ਸਮੇਂ ੨੭ ਜੂਨ ੧੮੩੯ ਨੂੰ ਮਹਾਰਾਜੇ ਦਾ ਲਾਹੌਰ ਦੇਹਾਂਤ ਹੋਇਆ, ਉਸ ਵੇਲੇ ਕੁਲ ਫ਼ੌਜ ਦੀ ਗਿਣਤੀ ੧ ਲੱਖ ੨੫ ਹਜ਼ਾਰ ੮ ਸੌ ਜੁਆਨ ਸੀ। ੩੩੪ ਵੱਡੀਆਂ ਤੋਪਾਂ, ੪੮੦ ਹਲਕੀਆਂ ਤੋਪਾਂ ਤੇ ੬੦ ਹਜ਼ਾਰ ਘੋੜਾ ਸੀ। ਖ਼ਜ਼ਾਨੇ ਵਿਚ ੮ ਕਰੋੜ ਰੁਪਈਆ ਨਕਦ ਤੇ ਲਗਭਗ ੮੦ ਕਰੋੜ ਰੁਪਏ ਦੇ ਹੀਰੇ ਜਵਾਹਰ ਆਦਿ ਸਨ। ਇਤਨੇ ਰਾਜ, ਖ਼ਜ਼ਾਨੇ ਤੇ ਫ਼ੌਜ ਦੀ ਵਿਸ਼ਾਲਤਾ ਦੇਖ ਕੇ ਹੈਰਾਨੀ ਹੁੰਦੀ ਹੈ ਕਿ ਸ਼ੇਰਿ ਪੰਜਾਬ ਨੇ ਥੋੜ੍ਹੇ ਜੇਹੇ ਵਰ੍ਹਿਆਂ ਵਿਚ ਇਹ ਕਰਾਮਾਤ ਕਿਵੇਂ ਕਰ ਵਿਖਾਈ। ਉਸ ਦੀ ਇਸ ਦਾਨਾਈ, ਦੂਰੰਦੇਸ਼ੀ, ਮਿਹਨਤ, ਕਾਬਲੀਅਤ ਤੇ ਸੂਰਮਗਤੀ ਦੀ ਹਰ ਦੇਸੀ ਬਿਦੇਸੀ ਲਿਖਾਰੀ ਨੇ ਰੱਜ ਕੇ ਪ੍ਰਸੰਸਾ ਕੀਤੀ ਹੈ। ਅਲੈਂਗਜ਼ੈਂਡਰ ਬਰਨਜ਼ ਕਹਿੰਦਾ ਹੈ, "ਮੈਂ ਕਿਸੇ ਹਿੰਦੁਸਤਾਨੀ ਤੋਂ ਇਤਨਾ ਪ੍ਰਭਾਵਿਤ ਨਹੀਂ ਹੋਇਆ ਜਿਤਨਾ ਰਣਜੀਤ ਸਿੰਘ ਤੋਂ। ਉਹ ਆਪਣੀ ਸ਼ਕਤੀ ਅਜਿਹੀ

ਕਾਬਲੀਅਤ ਨਾਲ ਵਰਤਦਾ ਹੈ, ਜੋ ਕਿਸੇ ਹੋਰ ਦੇਸੀ ਰਾਜੇ ਵਿਚ ਬਿਲਕੁਲ ਨਹੀਂ।"

ਮੂਰ ਕਰਾਰਟ ਲਿਖਦਾ ਹੈ, "ਮੈਂ ਏਸ਼ੀਆ ਭਰ ਵਿਚ ਸ਼ੇਰਿ ਪੰਜਾਬ ਜਿੰਨਾ ਪ੍ਰਬੀਨ ਹੁਕਮਰਾਨ ਨਹੀਂ ਡਿਠਾ।" ਕੈਪਟਨ ਮਰੇ ਆਖਦਾ ਹੈ ਕਿ 'ਅਸੀਂ ਉਸ ਦੀ ਵਡਿਆਈ ਕਰਨੋਂ ਰੁਕ ਨਹੀਂ ਸਕਦੇ, ਜਿਸ ਨੇ ਇਤਨੀਆਂ ਜ਼ਿਆਦਾ ਔਕੜਾਂ ਵਿਚੀਂ ਲੰਘ ਕੇ, ਇਕ ਮਾਮੂਲੀ ਸਰਦਾਰੀ ਤੋਂ ਉਠ ਕੇ ਆਪਣੇ ਆਪ ਨੂੰ ਇਤਨੀ ਵੱਡੀ ਅਜ਼ਾਦ ਸਲਤਨਤ ਦਾ ਬਾਦਸ਼ਾਹ ਬਣਾਇਆ।' ਮਾਰਸ਼ਮੈਨ ਦਾ ਇਹ ਅਨੁਮਾਨ ਬਿਲਕੁਲ ਠੀਕ ਹੈ ਕਿ ਜੇਕਰ ਈਸਟ ਇੰਡੀਆ ਕੰਪਨੀ ਦੀ ਅਝੱਲ ਤਾਕਤ ਨੇ ਉਸ ਨੂੰ ਸਾਰਿਆਂ ਪਾਸਿਆਂ ਤੋਂ ਘੇਰਿਆ ਨਾ ਹੁੰਦਾ ਤਾਂ ਉਹ ਨਿਰਸੰਦੇਹ ਹਿੰਦ ਵਿਚ ਇਕ ਨਾਮਣੇ ਵਾਲੀ ਨਵੀਂ ਸ਼ਹਿਨਸ਼ਾਹੀਅਤ ਕਾਇਮ ਕਰ ਜਾਂਦਾ। ਸਰ ਲੈਪਲ ਗ੍ਰਿਫ਼ਨ ਵੀ ਇਹੋ ਲਿਖਦਾ ਹੈ ਕਿ 'ਮਹਾਰਾਜਾ ਰਣਜੀਤ ਸਿੰਘ ਸਚਮੁਚ ਸੰਸਾਰ ਦੇ ਉਨ੍ਹਾਂ ਗ਼ੈਰ ਮਾਮੂਲੀ ਆਦਮੀਆਂ ਵਿਚੋਂ ਹੋਇਆ ਹੈ, ਜਿਨ੍ਹਾਂ ਸੰਸਾਰ ਦਾ ਤਖਤਾ ਪਲਟ ਦਿਤਾ। ਜੇ ਕਿਤੇ ਅੰਗਰੇਜ਼ ਨ ਹੁੰਦੇ ਤਾਂ ਉਹ ਦਿੱਲੀ ਜਾਂ ਇਸ ਤੋਂ ਅੱਗੇ ਤਕ ਵੀ ਆਪਣੀਆਂ ਹੱਦਾਂ ਵਧਾਉਂਦਾ।'

ਇਹ ਸਮਕਾਲੀ ਰਾਵਾਂ ਇਸ ਇਤਿਹਾਸਕ ਹਕੀਕਤ ਨੂੰ ਪਰਗਟ ਕਰਨ ਲਈ ਕਾਫ਼ੀ ਹਨ ਕਿ ਮਹਾਰਾਜਾ ਰਣਜੀਤ ਸਿੰਘ ਦੀ ਪ੍ਰਾਪਤੀ ਸਚਮੁਚ ਅਲੌਕਿਕ ਤੇ ਬੇ-ਮਿਸਾਲ ਸੀ ਪਰ ਇਸ ਦੇ ਨਾਲ ਇਹ ਇਤਿਹਾਸਕ ਦੁਖਾਂਤ ਵੀ ਆਪਣੀ ਮਿਸਾਲ ਆਪ ਹੈ ਕਿ ਅਜਿਹਾ ੪੦, ੫੦ ਵਰ੍ਹੇ ਲਾ ਕੇ ਕਾਇਮ ਕੀਤਾ ਰਾਜ, ਸ਼ੇਰਿ-ਪੰਜਾਬ ਦੀ ਮੌਤ ਬਾਅਦ ਪੰਜ ਛੇ ਵਰ੍ਹਿਆਂ ਵਿਚ ਹੀ ਢਹਿ ਢੇਰੀ ਹੋ ਗਿਆ। ਮਹਾਰਾਜੇ ਪਿਛੋਂ ਉਸ ਦਾ ਵੱਡਾ ਸ਼ਹਿਜ਼ਾਦਾ ਖੜਕ ਸਿੰਘ ਗੱਦੀ ਉਤੇ ਬੈਠਾ ਜੋ ਰਾਜ ਸੰਭਾਲਣ ਦੇ ਲਾਇਕ ਨਹੀਂ ਸੀ। ਦਰਬਾਰ ਅੰਦਰ ਰਾਜਾ ਧਿਆਨ ਸਿੰਘ, ਰਾਜਾ ਗੁਲਾਬ ਸਿੰਘ ਤੇ ਸੁਚੇਤ ਸਿੰਘ—ਇਹ ਤਿੰਨ ਡੋਗਰੇ ਭਾਈ ਬੜੇ ਪ੍ਰਬਲ ਸਨ ਤੇ ਇਹ ਆਪਣੀ ਮਰਜ਼ੀ ਚਲਾ ਕੇ ਰਾਜ਼ੀ ਸਨ। ਮਹਾਰਾਜਾ ਖੜਕ ਸਿੰਘ ਦਾ ਇਕ ਮਿਤ੍ਰ ਅਹਿਲਕਾਰ ਸ: ਚੇਤ ਸਿੰਘ ਬਾਜਵਾ ਸੀ, ਜੋ ਰਾਜ-ਕਾਜ ਦੇ ਕੰਮਾਂ ਵਿਚ ਕੁਝ ਦਖ਼ਲ ਦੇਣ ਲੱਗਾ ਸੀ ਪਰ ਇਹ ਡੋਗਰਿਆਂ ਨੂੰ ਨਾ ਭਾਇਆ, ਸੋ ਇਨ੍ਹਾਂ ਮਹਾਰਾਜਾ ਖੜਕ ਸਿੰਘ ਦੀਆਂ ਅੱਖਾਂ ਦੇ ਸਾਹਵੇਂ ਕਿਲ੍ਹੇ ਅੰਦਰ ੮ ਅਕਤੂਬਰ ੧੮੩੯ ਨੂੰ ਕਤਲ ਕਰ ਦਿਤਾ। ਇਸ ਪਿਛੋਂ ਰਾਜ ਦੀ ਵਾਗਡੋਰ ਖੜਕ ਸਿੰਘ ਤੋਂ ਖੋਹ ਕੇ ਉਸ ਦੇ ਪੁੱਤਰ ਕੰਵਰ ਨੌਨਿਹਾਲ ਸਿੰਘ ਦੇ ਹੱਥ ਦਿੱਤੀ ਗਈ, ਜਿਸ ਨੇ ਇਕ ਸਾਲ ਚੰਗਾ ਰਾਜ-ਪ੍ਰਬੰਧ ਚਲਾਇਆ। ੫ ਨਵੰਬਰ ੧੮੪੦ ਨੂੰ ਮਹਾਰਾਜਾ ਖੜਕ ਸਿੰਘਾਂ ਇਨ੍ਹਾਂ ਝੋਰਿਆਂ ਦਾ ਮਾਰਿਆ ਮਰ ਗਿਆ ਤੇ ਜਦ ਉਸ ਦਾ ਸਸਕਾਰ ਕਰ ਕੇ ਵਾਪਸ ਪਰਤ ਰਹੇ ਸਨ ਤਾਂ ਉਸੇ ਦਿਨ ਦਰਵਾਜ਼ੇ ਦਾ ਛੱਜਾ ਸੁੱਟ ਕੇ ਕੰਵਰ ਨੌਨਿਹਾਲ ਸਿੰਘ ਦਾ ਵੀ ਅੰਤ ਕਰ ਦਿਤਾ ਗਿਆ,

ਭਾਵੇਂ ਇਸ ਦੇ ਨਾਲ ਰਾਜਾ ਗੁਲਾਬ ਸਿੰਘ ਦਾ ਪੁੱਤਰ ਮੀਆਂ ਊਧਮ ਸਿੰਘ ਵੀ ਥਾਂ ਹੀ ਮਾਰਿਆ ਗਿਆ ਸੀ। ਕਈ ਇਤਿਹਾਸਕਾਰ ਇਸ ਰਾਇ ਦੇ ਹਨ ਕਿ ਛੱਜਾ ਅਚਾਨਕ ਡਿਗਿਆ ਤੇ ਕਈ ਇਹ ਸਮਝਦੇ ਹਨ ਕਿ ਇਹ ਸਭ ਕੁਝ ਧਿਆਨ ਸਿੰਘ ਡੋਗਰੇ ਦੀ ਸਾਜ਼ਸ਼ ਦਾ ਸਿੱਟਾ ਸੀ ਕਿ ਰਣਜੀਤ ਸਿੰਘ ਦੇ ਖ਼ਾਨਦਾਨ ਨੂੰ ਖ਼ਤਮ ਕਰ ਕੇ ਆਪਣੇ ਪੁੱਤਰ ਰਾਜਾ ਹੀਰਾ ਸਿੰਘ ਲਈ ਰਾਹ ਸਾਫ਼ ਕੀਤਾ ਜਾਵੇ। ਹੁਣ ਇਸ ਸਮੇਂ ਲਾਹੌਰ ਦਰਬਾਰ ਵਿਚ ਆਪਾ-ਧਾਪੀ ਮਚ ਗਈ, ਕੁਝ ਚਾਹੁੰਦੇ ਸੀ ਕਿ ਮਹਾਰਾਜਾ ਖੜਕ ਸਿੰਘ ਦੀ ਵਿਧਵਾ ਰਾਣੀ ਚੰਦ ਕੌਰ ਰਾਜ ਚਲਾਵੇ ਤੇ ਕੁਝ ਮਹਾਰਾਜਾ ਸ਼ੇਰ ਸਿੰਘ ਨੂੰ ਗੱਦੀ ਬਿਠਾਉਣਾ ਚਾਹੁੰਦੇ ਸਨ। ਸ਼ੇਰ ਸਿੰਘ ਫ਼ੌਜ ਲੈ ਕੇ ਲਾਹੌਰ ਉਤੇ ਚੜ੍ਹ ਕੇ ਆਇਆ ਚੂੰਕਿ ਗੁਲਾਬ ਸਿੰਘ ਨੇ ਰਾਣੀ ਦੀ ਹਿਮਾਇਤ ਕਰਦਿਆਂ ਕਿਲ੍ਹੇ ਵਿਚ ਬਹਿ ਕੇ ਟਾਕਰਾ ਕਰਾਇਆ ਸੀ, ਇਸ ਕਰਕੇ ਉਹ ਰਾਤੋਂ ਰਾਤ ਕਰੋੜਾਂ ਦਾ ਕੀਮਤੀ ਮਾਲ ਲੈ ਕੇ ਜੰਮੂ ਨੂੰ ਨੱਸ ਗਿਆ ਤੇ ਕਾਫ਼ੀ ਫ਼ੌਜ ਸ਼ੇਰ ਸਿੰਘ ਨਾਲ ਹੋਰ ਰਲ ਗਈ ਤੇ ਉਸ ਰਾਜ ਭਾਗ ਆ ਸੰਭਾਲਿਆ। ਇਸ ਵੇਲੇ ਇਕ ਪਾਸੇ ਡੋਗਰੇ ਵਿਉਂਤਾਂ ਵਿਉਂਤ ਕੇ ਆਪਣਾ ਦਬਦਬਾ ਕਾਇਮ ਰਖਣਾ ਚਾਹੁੰਦੇ ਸਨ ਤੇ ਦੂਜੇ ਪਾਸੇ ਸੰਧਾਂਵਾਲੀਏ ਸਰਦਾਰ ਤਾਕਤ ਲਈ ਸਰਗਰਮ ਸਨ, ਜਿਨ੍ਹਾਂ ਨੂੰ ਅੰਗ੍ਰੇਜ਼ ਵੀ ਕੁਝ ਸ਼ਹਿ ਦੇ ਰਹੇ ਸਨ। ਧਿਆਨ ਸਿੰਘ ਨੇ ੧੪ ਜੂਨ ੧੮੪੨ ਨੂੰ ਗੋਲੀਆਂ ਹੱਥੋਂ ਰਾਣੀ ਚੰਦ ਕੌਰ ਮਰਵਾਈ।

੧੫ ਸਤੰਬਰ ੧੮੪੩ ਨੂੰ ਮਹਾਰਾਜਾ ਸ਼ੇਰ ਸਿੰਘ ਕਿਲ੍ਹੇ ਤੋਂ ਬਾਹਰ ਜਾ ਕੇ ਕਿਤੇ ਸ਼ਾਲਾਮਾਰ ਬਾਗ਼ ਲਾਗੇ ਸ਼ਾਹ ਬਲਾਵਲ ਪਾਸ ਮੱਲਾਂ ਦੇ ਘੋਲ ਵੇਖ ਰਿਹਾ ਸੀ। ਸ. ਲਹਿਣਾ ਸਿੰਘ ਤੇ ਉਸ ਦਾ ਭਤੀਜਾ ਅਜੀਤ ਸਿੰਘ ਆਏ। ਅਜੀਤ ਸਿੰਘ ਨੇ ਧੋਖੇ ਨਾਲ ਦੁਨਾਲੀ ਬੰਦੂਕ ਮਹਾਰਾਜਾ ਸ਼ੇਰ ਸਿੰਘ ਦੀ ਛਾਤੀ ਵਿਚ ਮਾਰੀ ਤੇ ਉਹ ਥਾਂ ਮਰ ਗਿਆ ਤੇ ਇਸੇ ਤਰ੍ਹਾਂ ਲਹਿਣਾ ਸਿੰਘ ਨੇ ਸ਼ੇਰ ਸਿੰਘ ਦੇ ਪੁੱਤਰ ਕੰਵਰ ਪ੍ਰਤਾਪ ਨੂੰ ਤਲਵਾਰ ਦੇ ਘਾਟ ਉਤਾਰ ਦਿੱਤਾ। ਜਦ ਇਹ ਦੋਵੇਂ ਵਾਪਸ ਕਿਲ੍ਹੇ ਵੱਲ ਆਏ ਤਾਂ ਅਗੋਂ ਰਾਜਾ ਧਿਆਨ ਸਿੰਘ ਮਿਲ ਪਿਆ ਤਾਂ ਉਸੇ ਸਮੇਂ ਅਜੀਤ ਸਿੰਘ ਨੇ ਧਿਆਨ ਸਿੰਘ ਨੂੰ ਵੀ ਪਾਰ ਬੁਲਾਇਆ। ਇਹ ੧੫ ਸਤੰਬਰ ਅੱਸੂ ਦੀ ਸੰਗ੍ਰਾਂਦ ਦਾ ਦਿਨ ਸੀ ਜਿਸ ਦਿਨ ਰਾਜਧਾਨੀ ਵਿਚ ਮਹਾਰਾਜਾ, ਉਸ ਦਾ ਸ਼ਹਿਜ਼ਾਦਾ ਤੇ ਵਜ਼ੀਰੇ ਆਜ਼ਮ ਤਿੰਨੇ ਕਤਲ ਕੀਤੇ ਗਏ। ਨਿਕੇ ਦਲੀਪ ਸਿੰਘ ਨੂੰ ਤਖ਼ਤ ਉਤੇ ਬਿਠਾਇਆ ਗਿਆ। ਹੀਰਾ ਸਿੰਘ ਨੇ ਫ਼ੌਜ ਨੂੰ ਭੜਕਾਇਆ ਕਿ ਸੰਧਾਂਵਾਲੀਏ ਅੰਗ੍ਰੇਜ਼ਾਂ ਦੇ ਏਜੰਟ ਹਨ ਤੇ ਇਹ ਸਿਖ ਰਾਜ ਨੂੰ ਅੰਗ੍ਰੇਜ਼ਾਂ ਪਾਸ ਵੇਚਣਾ ਚਾਹੁੰਦੇ ਹਨ, ਫ਼ੌਜ ਕਿਲ੍ਹੇ ਉਤੇ ਚੜ੍ਹ ਆਈ ਤੇ ਇਸ ਲੜਾਈ ਵਿਚ ਲਹਿਣਾ ਸਿੰਘ ਤੇ ਅਜੀਤ ਸਿੰਘ ਮਾਰੇ ਗਏ। ਰਾਜਾ ਹੀਰਾ ਸਿੰਘ ਆਪ ਵਜ਼ੀਰ ਬਣਿਆ। ਫ਼ੌਜ ਨੂੰ ਆਪਣੇ ਕਾਬੂ ਵਿਚ ਰੱਖਣ ਲਈ

ਹੀਰਾ ਸਿੰਘ ਨੇ ਪਿਆਦੇ ਦੀ ਤਨਖ਼ਾਹ ੧੧/- ਰੁਪਏ ਤੇ ਘੋੜ ਸਵਾਰ ਦੀ ੩੦/- ਰੁਪਏ ਮਾਸਕ ਕਰ ਦਿੱਤੀ। ਇਸ ਵੇਲੇ ਜੰਮੂ ਤੋਂ ਰਾਜਾ ਸੁਚੇਤ ਸਿੰਘ ਆਇਆ ਜਿਸ ਨੂੰ ਖ਼ਾਲਸੇ ਨੇ ਵਜ਼ੀਰ ਬਣਾਉਣ ਲਈ ਸੱਦਿਆ ਸੀ। ਉਸ ਦਾ ਭਤੀਜਾ ਰਾਜਾ ਹੀਰਾ ਸਿੰਘ ਪਸੰਦ ਨਹੀਂ ਸੀ ਕਰਦਾ ਤੇ ਉਹ ਵਜ਼ੀਰੀ ਦਾ ਹੱਕ ਆਪਣਾ ਸਮਝਦਾ ਸੀ। ੨੭ ਮਾਰਚ ੧੮੪੪ ਨੂੰ ਟੱਕਰ ਹੋਈ ਜਿਸ ਵਿਚ ਰਾਜਾ ਸੁਚੇਤ ਸਿੰਘ ਮਾਰਿਆ ਗਿਆ। ਹੁਣ ਹੀਰਾ ਸਿੰਘ ਦਾ ਸਾਰਾ ਧਿਆਨ ਇਸ ਗੱਲ ਵੱਲ ਸੀ ਕਿ ਮਹਾਰਾਜੇ ਦੇ ਸਭ ਕੰਵਰ ਜਿਵੇਂ ਕਿਵੇਂ ਖ਼ਤਮ ਕਰ ਦਿੱਤੇ ਜਾਣ। ਇਸੇ ਮਨੋਰਥ ਲਈ ਉਸ ਨੇ ਭਾਈ ਬੀਰ ਸਿੰਘ ਦੇ ਡੇਰੇ ਨੌਰੰਗਾਬਾਦ ਫ਼ੌਜ ਭੇਜੀ ਜਿਸ ਵਿਚ ਭਾ. ਬੀਰ ਸਿੰਘ, ਕੌਰ ਕਸ਼ਮੀਰਾ ਸਿੰਘ ਤੇ ਅਤਰ ਸਿੰਘ ਸੰਧਾਵਾਲੀਆ ਮਾਰੇ ਗਏ। ਇਸ ਵੇਲੇ ਸਾਰੀ ਤਾਕਤ ਫ਼ੌਜ ਪਾਸ ਸੀ, ਖ਼ਾਲਸਾ ਫ਼ੌਜ ਇਕ ਕਿਸਮ ਦਾ ਮਦਮਸਤ ਹਾਥੀ ਸੀ ਜਿਸਦੇ ਉਤੇ ਕਿਸੇ ਦਾ ਕੁੰਡਾ ਨਹੀਂ ਸੀ। ਅਜਿਹਾ ਹਾਲ ਦੇਖ ਕੇ ਰਾਜਾ ਹੀਰਾ ਸਿੰਘ ੨੧ ਦਸੰਬਰ ੧੮੪੪ ਨੂੰ ਕੀਮਤੀ ਸਾਮਾਨ ਲੱਦ ਕੇ ਜੰਮੂ ਵੱਲ ਜਾਣ ਲੱਗਾ, ਪਰੰਤੂ ਸ. ਸ਼ਾਮ ਸਿੰਘ ਅਟਾਰੀ ਤੇ ਭਾਈ ਜਵਾਹਰ ਸਿੰਘ ਨੇ ਪਿੱਛਾ ਕਰ ਕੇ ਇਸ ਦਾ ਸਾਰਾ ਸਾਮਾਨ (ਲਗਭਗ ਤੀਹ ਲੱਖ ਦਾ) ਖੋਹ ਲਿਆ ਤੇ ਫ਼ੌਜਾਂ ਇਸ ਨੂੰ ਥਾਂ ਮਾਰ ਮੁਕਾਇਆ, ਨਾਲ ਹੀ ਇਸ ਦਾ ਸਾਥੀ ਜੱਲ੍ਹਾ ਪੰਡਤ ਤੇ ਗੁਲਾਬ ਸਿੰਘ ਦਾ ਪੁੱਤਰ ਸੋਹਨ ਸਿੰਘ ਮਾਰਿਆ ਗਿਆ। ਹੁਣ ਰਾਣੀ ਜਿੰਦਾਂ ਦਾ ਭਾਈ ਜਵਾਹਰ ਸਿੰਘ ਵਜ਼ੀਰੇ ਆਜ਼ਮ ਬਣਿਆ ਪਰ ਇਹ ਇਕ ਸਾਧਾਰਣ ਪੇਂਡੂ ਆਦਮੀ ਸੀ, ਅਜਿਹੀ ਹਾਲਤ ਵਿਚ ਕਿਵੇਂ ਰਾਜ-ਪ੍ਰਬੰਧ ਚਲਾ ਸਕਦਾ ਸੀ। ਇਸ ਨੇ ਇਕ ਗ਼ਲਤੀ ਕੀਤੀ ਕਿ ਕੰਵਰ ਪਿਸ਼ੌਰਾ ਸਿੰਘ ਨੂੰ ਮਰਵਾ ਕੇ ਅਟਕ ਦਰਿਆ ਵਿਚ ਸੁਟਵਾ ਦਿੱਤਾ ਤੇ ਏਸ ਖ਼ੁਸ਼ੀ ਵਿਚ ਲਾਹੌਰ ਕਿਲ੍ਹੇ ਅੰਦਰ ਰੌਸ਼ਨੀ ਕਰਵਾਈ। ਸਿਖ ਫ਼ੌਜ ਨੂੰ ਇਸ ਗੱਲ ਦਾ ਬਹੁਤ ਖੇਦ ਹੋਇਆ ਤੇ ਉਨ੍ਹਾਂ ੨੧ ਸਤੰਬਰ ੧੮੪੫ ਨੂੰ ਸ਼ਾਮੀਂ, ਵਜ਼ੀਰ ਜਵਾਹਰ ਸਿੰਘ ਨੂੰ ਮਾਰ ਛੱਡਿਆ। ਇਸ ਗੱਲ ਦਾ ਰਾਣੀ ਜਿੰਦਾਂ ਨੂੰ ਬਹੁਤ ਦੁੱਖ ਲੱਗਾ। ਪਰ ਇਸ ਸਮੇਂ ਕੋਈ ਆਦਮੀ ਵਜ਼ੀਰ ਬਣਨ ਲਈ ਤਿਆਰ ਨਹੀਂ ਸੀ, ਥੋੜ੍ਹਾ ਅਰਸਾ ਰਾਣੀ ਜਿੰਦਾਂ ਖ਼ੁਦ ਕੰਮ ਚਲਾਉਂਦੀ ਰਹੀ। ਅਖ਼ੀਰ ੯ ਨਵੰਬਰ ੧੮੪੫ ਨੂੰ ਪਰਚੀਆਂ ਪਾ ਕੇ ਰਾਜਾ ਲਾਲ ਸਿੰਘ ਨੂੰ ਵੱਡਾ ਵਜ਼ੀਰ ਤੇ ਰਾਜਾ ਤੇਜ ਸਿੰਘ ਨੂੰ ਫ਼ੌਜ ਦਾ ਸੈਨਾਪਤੀ ਬਣਾਇਆ ਗਿਆ। ਰਾਜਾ ਗੁਲਾਬ ਸਿੰਘ ਸ਼ੈਤਾਨ ਸੀ, ਅਜਿਹੀ ਹਾਲਤ ਵਿਚ ਉਹ ਆਪ ਅੱਗੇ ਨਾ ਆਇਆ ਤੇ ਉਂਜ ਪਿਛੇ ਬੈਠਾ ਸਾਰੀ ਤਾਰ ਹਿਲਾਉਂਦਾ ਰਿਹਾ। ਹੁਣ ਸਾਰੇ ਰਾਜ ਪ੍ਰਬੰਧ ਤੇ ਫ਼ੌਜ ਦੀ ਵਾਗਡੋਰ ਇਨ੍ਹਾਂ ਤਿੰਨਾਂ ਗ਼ੱਦਾਰਾਂ ਦੇ ਹੱਥ ਵਿਚ ਸੀ ਜੋ ਅੰਦਰੋ ਅੰਦਰੀ ਅੰਗ੍ਰੇਜ਼ ਨਾਲ ਰਲੇ ਹੋਏ ਸਨ। ਫ਼ਿਰੰਗੀ, ਲੁਧਿਆਣੇ ਤੇ ਫ਼ੀਰੋਜ਼ਪੁਰ ਡੇਰੇ ਜਮਾਈ, ਲਾਹੌਰ ਦਰਬਾਰ ਦੀ ਇਸ ਖ਼ਾਨਾਜੰਗੀ ਨੂੰ ਬੜੀ ਨੀਝ ਨਾਲ

ਦੇਖ ਰਹੇ ਸਨ ਤੇ ਵਿਉਂਤ ਰਹੇ ਸਨ ਕਿ ਕਿਵੇਂ ਜਲਦੀ ਸਾਰੇ ਪੰਜਾਬ ਉਤੇ ਕਬਜ਼ਾ ਕੀਤਾ ਜਾਵੇ। ਇਸੇ ਮਕਸਦ ਲਈ ਉਹ ਅਫ਼ਗਾਨਿਸਤਾਨ ਦੇ ਅਮੀਰਾਂ, ਮਾਲਵੇ ਦੇ ਰਾਜੇ-ਰਈਸਾਂ ਤੇ ਬਹਾਵਲਪੁਰ ਦੇ ਨਵਾਬ ਨਾਲ ਗੰਢ-ਤੁੱਪ ਕਰਦੇ ਆ ਰਹੇ ਸਨ। ਹਿੰਦ ਦਾ ਗਵਰਨਰ ਜਨਰਲ ਲਾਰਡ ਐਲਨਬਰੋ ਅਕਤੂਬਰ ੧੮੪੧ ਈ. ਵਿਚ ਹੀ ਡੀਊਕ ਆਫ਼ ਵਲਿੰਗਟਨ ਤੋਂ ਪੁੱਛਾਂ ਕਰਦਾ ਹੈ, ਕਿ ਮੈਨੂੰ ਸਲਾਹ ਦਿੱਤੀ ਜਾਵੇ ਕਿ ਪੰਜਾਬ ਉਤੇ ਹੱਲਾ ਕਰਨ ਦਾ ਸਭ ਤੋਂ ਚੰਗਾ ਤਰੀਕਾ ਕਿਹੜਾ ਹੈ? ਜੁਲਾਈ ੧੮੪੪ ਵਿਚ ਇਸ ਦੀ ਥਾਂ ਸਰ ਹੈਨਰੀ ਹਾਰਡਿੰਗ ਗਵਰਨਰ ਜਨਰਲ ਬਣ ਕੇ ਆਇਆ। ਇਸਨੇ ਮੇਜਰ ਬਰਾਡਫੁਟ ਵਰਗੇ ਸ਼ੈਤਾਨ ਦੀ ਉਚੇਚੀ ਡੀਊਟੀ ਲਾਈ ਕਿ ਉਹ ਲਾਹੌਰ ਦਰਬਾਰ ਵਿਚ ਹੋਰ ਫੁਟ ਪੈਦਾ ਕਰਨ ਲਈ ਉਪਰਾਲੇ ਕਰੇ ਤੇ ਇਸ ਨੇ ਕਈ ਕਮੀਨੇ ਤਰੀਕੇ ਵਰਤੇ।

ਖ਼ਾਲਸਾ ਸਰਕਾਰ ਤੇ ਫ਼ਿਰੰਗੀ ਸਰਕਾਰ ਦਰਮਿਆਨ ੧੮੦੯ ਵਿਚ ਹੋਏ ਅਹਿਦਨਾਮੇ ਅਨੁਸਾਰ ਅੰਗ੍ਰੇਜ਼ ਕੇਵਲ ਢਾਈ ਹਜ਼ਾਰ ਫ਼ੌਜ ਹੀ ਰੱਖ ਸਕਦਾ ਸੀ। ਪਰ ਇਸ ਵੇਲੇ ਲਾਰਡ ਹਾਰਡਿੰਗ ਨੇ ਸਿਖ ਰਾਜ ਦੀ ਸਰਹੱਦ ਉਤੇ ੩੨ ਹਜ਼ਾਰ ਫ਼ੌਜ, ੯੮ ਤੋਪਾਂ ਤੇ ਸਤਲੁਜ ਪਾਰ ਕਰਨ ਲਈ ਬੰਬਈ ਤੋਂ ੭੦ ਬੇੜੀਆਂ ਵੀ ਮੰਗਵਾ ਰੱਖੀਆਂ ਸਨ। ਇਸੇ ਤਰ੍ਹਾਂ ਅਹਿਦਨਾਮੇ ਨੂੰ ਤੋੜ ਕੇ ਕਈ ਹੋਰ ਗੱਲਾਂ ਵੀ ਕੀਤੀਆਂ ਗਈਆਂ। ਸ. ਧੰਨਾ ਸਿੰਘ ਮਿਸਲ ਭੰਗੀ ਦੀ ਰਾਣੀ ਲਛਮਣ ਕੌਰ ਦਾ ਕਿਲ੍ਹਾ ਫ਼ੀਰੋਜ਼ਪੁਰ ਅਤੇ ਇਸ ਦੇ ਲਾਗੇ ਦਾ ਇਲਾਕਾ ਸਿਖ ਰਾਜ ਦੇ ਮਾਤਹਿਤ ਸੀ। ਇਵੇਂ ਜਿਵੇਂ ਲੁਧਿਆਣੇ ਲਾਗੇ ਕੁਝ ਪਿੰਡ ਸਨ, ਇਹ ਸਭ ਅੰਗ੍ਰੇਜ਼ੀ ਸਰਕਾਰ ਨੇ ਆਪਣੇ ਅਧੀਨ ਕਰ ਲਏ ਤੇ ਰਾਜਾ ਸੁਚੇਤ ਸਿੰਘ ਦਾ ੧੮ ਲੱਖ ਰੁਪਈਆ ਜੋ ਫ਼ੀਰੋਜ਼ਪੁਰ ਜਮ੍ਹਾ ਸੀ, ਜ਼ਬਤ ਕਰ ਲਿਆ ਗਿਆ। ਮੇਜਰ ਸਮਿਥ ਸਾਫ਼ ਲਿਖਦਾ ਹੈ, "ਜੇ ੧੮੦੯ ਦਾ ਅਹਿਦਨਾਮਾ ਦੋਹਾਂ ਹਕੂਮਤਾਂ ਦੇ ਦਰਮਿਆਨ ਸੀ ਤਾਂ ਸਿੱਧਾ ਸਵਾਲ ਇਹ ਹੈ ਕਿ ਦੋਸਤੀ ਦੇ ਨੇਮਾਂ ਨੂੰ ਪਹਿਲਾਂ ਕਿਸ ਨੇ ਤੋੜਿਆ? ਮੇਰੀ ਪੱਕੀ ਰਾਇ ਹੈ ਕਿ ਪਹਿਲ ਅਸਾਂ ਕੀਤੀ।"

ਲਾਹੌਰ ਦਰਬਾਰ ਦੇ ਵਜ਼ੀਰੇ ਆਜ਼ਮ ਤੇ ਸੈਨਾਪਤੀ ਮਿਸਰ ਲਾਲ ਸਿੰਘ ਤੇ ਤੇਜ ਸਿੰਘ, ਪਹਿਲਾਂ ਹੀ ਅੰਗ੍ਰੇਜ਼ ਸਰਕਾਰ ਨਾਲ ਰਲ ਚੁਕੇ ਸਨ, ਗੁਲਾਬ ਸਿੰਘ ਡੋਗਰਾ ਸਾਰੀ ਕਾਰਸਤਾਨੀ ਦਾ ਮੋਹਰੀ ਸੀ। ਕੁਝ ਸਰਦਾਰਾਂ ਦੀ ਇਹ ਵੀ ਰਾਇ ਸੀ ਕਿ ਘਰੋਗੀ ਫੁਟ ਕਾਰਨ ਅੰਗ੍ਰੇਜ਼ਾਂ ਨਾਲ ਜੰਗ ਨਹੀਂ ਛੇੜਨੀ ਚਾਹੀਦੀ ਪਰ ਤੇਜ ਸਿੰਘ ਦੇ ਭੜਕਾਏ ਫ਼ੌਜੀ ਰੁਕਣ ਵਾਲੇ ਨਹੀਂ ਸਨ। ਇਸ ਲਈ ੧੭ ਨਵੰਬਰ ੧੮੪੫ ਨੂੰ ਅੰਗ੍ਰੇਜ਼ਾਂ ਵਿਰੁੱਧ ਜੰਗ ਦਾ ਐਲਾਨ ਕਰ ਦਿੱਤਾ ਗਿਆ ਤੇ ੧੧ ਦਸੰਬਰ ੧੮੪੫ ਨੂੰ ੩੯ ਹਜ਼ਾਰ ਖ਼ਾਲਸਾ ਫ਼ੌਜ ਨੇ ਸਤਲੁਜ ਪਾਰ ਕਰ ਕੇ ਆਪਣੇ ਇਲਾਕੇ ਫ਼ਤਹਿਗੜ੍ਹ (ਸਭਰਾਉਂ) ਵਿਚ ਮੋਰਚੇ

ਬਣਾ ਲਏ। ਇਥੋਂ ੨੦ ਕੁ ਮੀਲ ਫ਼ੀਰੋਜ਼ਪੁਰ ਅੰਗ੍ਰੇਜ਼ੀ ਛਾਉਣੀ ਤੇ ੬੦ ਮੀਲ ਲੁਧਿਆਣਾ ਸੀ। ਸਿਖ ਫ਼ੌਜਾਂ ਦੀ ਮਨਸ਼ਾ ਪਹਿਲੇ ਸਿੱਧਾ ਫ਼ੀਰੋਜ਼ਪੁਰ ਉਤੇ ਕਬਜ਼ਾ ਕਰਨ ਦੀ ਸੀ ਜੈਸਾ ਕਿ ਫ਼ੌਜੀ ਮੁਖੀਆਂ ਦੇ ਕੀਤੇ ਲਿਖਤੀ ਪ੍ਰਣ-ਪੱਤਰ ਤੋਂ ਪਰਗਟ ਹੈ, 'ਧਰਮ ਨੇਮ ਅਨੁਸਾਰ ਪਹਿਲੇ ਨੁਰਾਤੇ ਸਰਬਤ ਖ਼ਾਲਸਾ ਫ਼ੀਰੋਜ਼ਪੁਰ ਫ਼ਿਰੰਗੀ ਦੇ ਟਾਕਰੇ ਹੋਵੇਗਾ।' ਪਰ ਮਿਸਰ ਤੇਜ ਸਿੰਘ ਤਾਂ ਸਿਖ ਫ਼ੌਜ ਨੂੰ ਤਬਾਹ ਕਰਨ ਦੇ ਖ਼ਿਆਲ ਨਾਲ ਇਧਰ ਲਿਆਇਆ ਸੀ। ਉਸ ਨੇ ਕਿਹਾ, "ਅਸੀਂ ਸਿੱਧਾ ਗਵਰਨਰ ਜਨਰਲ ਨਾਲ ਟੱਕਰ ਲਵਾਂਗੇ।" ਇਹ ਅੰਗ੍ਰੇਜ਼ ਦੀ ਖ਼ੁਸ਼ਕਿਸਮਤੀ ਸੀ ਕਿ ਸਿੱਖਾਂ ਫ਼ੀਰੋਜ਼ਪੁਰ ਉਤੇ ਧਾਵਾ ਨਾ ਬੋਲਿਆ, ਉਥੇ ਉਸ ਸਮੇਂ ਕੇਵਲ ਸੱਤ ਹਜ਼ਾਰ ਸਿਪਾਹੀ ਹੀ ਸੀ। ਜੇ ਕੋਈ ਇਸ ਸਮੇਂ ਈਮਾਨਦਾਰ ਦੇਸ਼-ਪ੍ਰੇਮੀ ਹਰੀ ਸਿੰਘ ਨਲੂਏ ਵਰਗਾ ਜਰਨੈਲ ਅਗਵਾਈ ਕਰ ਰਿਹਾ ਹੁੰਦਾ ਤਾਂ ਸੱਠ ਹਜ਼ਾਰ ਖ਼ਾਲਸਾ ਫ਼ੌਜ, ਫ਼ੀਰੋਜ਼ਪੁਰ ਤੇ ਲੁਧਿਆਣਿਓਂ ਫ਼ਿਰੰਗੀਆਂ ਨੂੰ ਕੱਢ ਕੇ ਦਿੱਲੀ ਵੱਲ ਧੱਕ ਦਿੰਦੀ।

੧੪ ਦਸੰਬਰ ੧੮੪੫ ਨੂੰ ਲਾਰਡ ਹਾਰਡਿੰਗ ਨੇ ਸਤਲੁਜ ਦੇ ਦੱਖਣੀ ਇਲਾਕੇ ਜ਼ਬਤ ਕਰ ਲੈਣ ਦਾ ਐਲਾਨ ਕਰ ਦਿੱਤਾ। ੧੮ ਦਸੰਬਰ ਨੂੰ ਮੁਦਕੀ ਦੇ ਮੁਕਾਮ ਉਤੇ ਦੋਹਾਂ ਦਲਾਂ ਦੀ ਟੱਕਰ ਹੋਈ। ਵਜ਼ੀਰ ਲਾਲ ਸਿੰਘ ਦੇ ਅਚਾਨਕ ਖਿਸਕ ਜਾਣ ਕਾਰਨ ਸਿਖ ਫ਼ੌਜਾਂ ਨੂੰ ਨੁਕਸਾਨ ਉਠਾਉਣਾ ਪਿਆ। ੨੧ ਦਸੰਬਰ ਨੂੰ ਫੇਰੂ ਦੇ ਮੁਕਾਮ 'ਤੇ ਸ਼ਾਮ ਵੇਲੇ ਚੰਗੀ ਝੜਪ ਹੋਈ, ਖ਼ਾਲਸੇ ਦੇ ਤੋਪਖ਼ਾਨੇ ਨੇ ਅੰਗ੍ਰੇਜ਼ੀ ਫ਼ੌਜਾਂ ਦਾ ਦਿਲ ਤੋੜ ਦਿੱਤਾ ਤੇ ਫ਼ਿਰੰਗੀ ਸੈਨਾ ਭੱਜ ਨਿਕਲੀ। ੨੨ ਦਸੰਬਰ ਤੜਕ ਸਾਰ ਹੀ ਸਿੰਘ ਮੁੜ ਜ਼ਬਰਦਸਤ ਹੱਲਾ ਕਰਨ ਦਾ ਇਰਾਦਾ ਰਖਦੇ ਸਨ ਪਰ ਗ਼ੱਦਾਰ ਤੇਜ ਸਿੰਘ ਨੇ ਕੋਈ ਪੇਸ਼ ਨਾ ਜਾਣ ਦਿੱਤੀ। ਇਹ ਚਾਲ ਨਾਲ ਪਿਛੇ ਭੱਜ ਆਇਆ। ਇਸ ਵੇਲੇ ਮਿ. ਕਨਿੰਘਮ ਦੇ ਲਿਖਣ ਅਨੁਸਾਰ 'ਅੰਗ੍ਰੇਜ਼ਾਂ ਦਾ ਦਾਰੂ ਸਿੱਕਾ ਮੁੱਕ ਚੁਕਾ ਸੀ, ਅੰਗ੍ਰੇਜ਼ ਉਸ ਥਾਂ ਦੇ ਵੀ ਮਾਲਕ ਨਹੀਂ ਸਨ ਰਹਿ ਗਏ ਜਿਸ ਉਤੇ ਕਿ ਉਹ ਖੜੇ ਸਨ।' ਉਨ੍ਹਾਂ ਦੀ ਫ਼ੌਜ ਦਾ ਸੱਤਵਾਂ ਹਿੱਸਾ ਮਾਰਿਆ ਜਾ ਚੁਕਾ ਸੀ ਤੇ ਸਿੱਖਾਂ ਨੇ ਅੰਗ੍ਰੇਜ਼ ਸੈਨਾ ਤੋਂ ੭੦ ਤੋਪਾਂ ਖੋਹ ਲਈਆਂ ਸਨ ਪਰ ਸਿਖ ਫ਼ੌਜਾਂ ਦੇ ਗ਼ੱਦਾਰ ਆਗੂਆਂ ਇਹ ਖ਼ਿਆਲ ਨਾ ਕੀਤਾ। ਅੰਗ੍ਰੇਜ਼ ਸੈਨਾ ਫ਼ੀਰੋਜ਼ਪੁਰ ਵੱਲ ਪਿਛੇ ਹਟ ਗਈ ਤੇ ਸਿਖ ਸਤਲੁਜ ਲੰਘ ਕੇ ਉਰਾਰ ਆਪਣੇ ਇਲਾਕੇ ਵਿਚ ਆ ਗਏ। ਜਦੋਂ ਰਾਣੀ ਜਿੰਦਾਂ ਨੂੰ ਇਨ੍ਹਾਂ ਗ਼ੱਦਾਰੀਆਂ ਦਾ ਪਤਾ ਲਗਾ ਤਾਂ ਉਸ ਨੇ ਸਿੰਘਾਂ ਦੇ ਸ੍ਵੈਮਾਨ ਦੀ ਰਾਖੀ ਲਈ ਸ. ਸ਼ਾਮ ਸਿੰਘ ਅਟਾਰੀ ਨੂੰ ਸੁਨੇਹਾ ਭੇਜਿਆ, ਜਿਸ 'ਤੇ ਬੁੱਢਾ ਜਰਨੈਲ ਹਥਿਆਰ ਪਹਿਨ ਕੇ ੨੯ ਦਸੰਬਰ ਨੂੰ ਸਤਲੁਜ ਕੰਢੇ ਸਿਖ ਫ਼ੌਜਾਂ ਨਾਲ ਆ ਮਿਲਿਆ, ਸਭਰਾਵਾਂ ਲਾਗੇ ਪੁਲ ਦੀ ਤਿਆਰੀ ਹੋਈ ਤੇ ੮ ਹਜ਼ਾਰ ਸਿਖ ਫ਼ੌਜ ਨੇ ੬ ਜਨਵਰੀ ੧੮੪੬ ਨੂੰ ਦਰਿਆ ਪਾਰ ਕੀਤਾ। ਗੱਲ ਇਹ ਸੀ ਕਿ ਫ਼ਿਰੰਗੀ

ਸੈਨਾ ਫ਼ੀਰੋਜ਼ਪੁਰ ਵੱਲ ਇਕੱਠੀ ਹੋ ਰਹੀ ਸੀ ਤੇ ਇਧਰ ਲੁਧਿਆਣੇ ਵੱਲ ਉਤਨਾ ਜ਼ੋਰ ਨਹੀਂ ਸੀ। ਇਸੇ ਲਈ ਇਸੇ ਦਿਨ ਫ਼ਿਲੌਰ ਕਿਲ੍ਹੇ ਦਾ ਹਾਕਮ ਸ: ਰਣਜੋਧ ਸਿੰਘ ਲੁਧਿਆਣੇ 'ਤੇ ਹੱਲਾ ਕਰਨ ਲਈ ਅੱਗੇ ਵਧਿਆ ਜੋ ੧੭ ਜਨਵਰੀ ਨੂੰ ਸਤਲੁਜ ਪਾਰ ਕਰ ਕੇ ਰਾਜਾ ਅਜੀਤ ਸਿੰਘ ਲਾਡੋਵਾਲੀਏ ਨੂੰ ਜਾ ਮਿਲਿਆ ਜੋ ਕਿ ਖ਼ਾਲਸਾ ਰਾਜ ਦਾ ਹਮਦਰਦ ਸੀ। ਸ: ਰਣਜੋਧ ਸਿੰਘ ਨੇ ਮੁੜ ਬਦੋਵਾਲ ਦੇ ਕਿਲ੍ਹੇ ਉਤੇ ਕਬਜ਼ਾ ਕਰ ਲਿਆ ਤੇ ਲੁਧਿਆਣੇ ਦੀ ਅੰਗ੍ਰੇਜ਼ ਛਾਉਣੀ ਦਾ ਕੁਝ ਹਿੱਸਾ ਫੂਕ ਦਿੱਤਾ। ੨੮ ਜਨਵਰੀ ੧੮੪੬ ਨੂੰ ਅਲੀਵਾਲ ਦੇ ਮੁਕਾਮ 'ਤੇ ਸਖ਼ਤ ਟੱਕਰ ਹੋਈ, ਰਣਜੋਧ ਸਿੰਘ ਘਬਰਾ ਗਿਆ ਪਰ ਸਿੰਘ ਬਹੁਤ ਮਰਦਾਨਗੀ ਨਾਲ ਲੜੇ।

੩੧ ਜਨਵਰੀ ੧੮੪੬ ਨੂੰ ਰਾਜਾ ਗੁਲਾਬ ਸਿੰਘ ਵੱਡਾ ਵਜ਼ੀਰ ਬਣਿਆ। ਖ਼ਿਆਲ ਸੀ ਕਿ ਸ਼ਾਇਦ ਸੰਕਟ ਕਾਲ ਵਿਚ ਇਹੋ ਹੀ ਚੰਗੀ ਅਗਵਾਈ ਦੇ ਸਕੇ ਪਰ ਇਹ ਤਾਂ ਪਹਿਲਾਂ ਹੀ ਅੰਗ੍ਰੇਜ਼ਾਂ ਨਾਲ ਸੌਦੇਬਾਜ਼ੀ ਕਰ ਚੁੱਕਾ ਸੀ, ਖ਼ੁਦ-ਮੁਖਤਿਆਰ ਜੰਮੂ ਸਟੇਟ ਲੈਣ ਦਾ। ਮਿਸਰ ਲਾਲ ਸਿੰਘ ਨੇ ਸਿਖ ਫ਼ੌਜੀ ਪੇਸ਼ਬੰਦੀ ਦਾ ਨਕਸ਼ਾ, ਮੁਨਸ਼ੀ, ਸ਼ੱਮਸੁਦੀਨ ਕਸੂਰੀਏ ਦੇ ਹੱਥ ੮ ਫ਼ਰਵਰੀ ਨੂੰ ਅੰਗ੍ਰੇਜ਼ਾਂ ਪਾਸ ਪਹੁੰਚਾ ਦਿੱਤਾ ਸੀ। ਆਖ਼ਰ ੧੦ ਫ਼ਰਵਰੀ ੧੮੪੬ ਨੂੰ ਸਭਰਾਉਂ ਦੇ ਮੁਕਾਮ ਉਤੇ ਦੋਹਾਂ ਦਲਾਂ ਦੀ ਲਹੂ-ਡੋਲ੍ਹਵੀਂ ਭਾਰੀ ਲੜਾਈ ਹੋਈ। ਸਤਲੁਜ ਪਾਰ ੩੦ ਹਜ਼ਾਰ ਸਿਖ ਸਿਪਾਹੀ ਤੇ ੭੦ ਤੋਪਾਂ ਸਨ, ਬਾਕੀ ਫ਼ੌਜ ਉਰਾਰ ਖੜੀ ਸੀ, ਗਹਿਗਚ ਲੜਾਈ ਹੋ ਰਹੀ ਸੀ, ਅੰਗ੍ਰੇਜ਼ਾਂ ਦੀ ਜਿੱਤ ਦਾ ਕੋਈ ਢੰਗ ਨਹੀਂ ਸੀ ਦਿੱਸਦਾ। ਇਸ ਮੌਕੇ ਗ਼ੱਦਾਰ ਤੇਜ ਸਿੰਘ ਪੂਰਬੀਏ ਤੇ ਵਜ਼ੀਰ ਲਾਲ ਸਿੰਘ ਬੇੜੀਆਂ ਦਾ ਪੁਲ ਤੋੜ ਕੇ ਦਰਿਆ ਪਾਰ ਕਰ ਆਏ ਤਾਂਕਿ ਖ਼ਾਲਸਾ ਫ਼ੌਜ ਆਪਣੇ ਆਪ ਸੰਕਟ ਵਿਚ ਫਸ ਕੇ ਖ਼ਤਮ ਹੋ ਜਾਵੇ। ਸ: ਸ਼ਾਮ ਸਿੰਘ ਅਟਾਰੀ ਵਾਲੇ ਸੱਤ ਜ਼ਖ਼ਮ ਖਾ ਕੇ ਰਣ ਵਿਚ ਜੂਝਦੇ ਸ਼ਹੀਦ ਹੋ ਗਏ। ਗਿ: ਗਿਆਨ ਸਿੰਘ ਲਿਖਦੇ ਹਨ :

ਪਾਂਚ ਸਾਤ ਸਰਦਾਰ ਜਿ ਔਰੈਂ। ਲਰਤੇ ਸ਼ਾਮ ਸਿੰਘ ਸਮ ਗੌਰੈਂ।
ਤੌ ਅੰਗ੍ਰੇਜ਼ਨ ਕੋ ਕਲਕੱਤੇ। ਭੀ ਥਾ ਟਿਕਨ ਔਖ ਅਲਬੱਤੇ।

ਅੰਗ੍ਰੇਜ਼ੀ ਤੋਪਖ਼ਾਨਾ ਗੋਲੇ ਵਰ੍ਹਾ ਰਿਹਾ ਸੀ, ਪਿਛੋਂ ਪੁਲ ਤੋੜ ਦਿੱਤਾ ਗਿਆ, ਜਿਸ ਕਰ ਕੇ ਨਾ ਪਿਛੇ ਮੁੜਿਆ ਜਾ ਸਕਦਾ ਸੀ ਤੇ ਨਾ ਹੀ ਕੋਈ ਹੋਰ ਫ਼ੌਜੀ ਇਮਦਾਦ ਦੀ ਆਸ ਸੀ ਪਰ ਸਿੰਘ ਪੂਰੀ ਦ੍ਰਿੜ੍ਹਤਾ ਤੇ ਆਨ-ਸ਼ਾਨ ਨਾਲ ਲੜੇ। ਕਨਿੰਘਮ ਲਿਖਦਾ ਹੈ, 'ਭਾਵੇਂ ਪਲਟਨਾਂ ਤੇ ਰਸਾਲਿਆਂ ਨੇ ਹਰ ਪਾਸਿਓਂ ਚੜ੍ਹ ਚੜ੍ਹ ਹੱਲੇ ਕੀਤੇ ਪਰ ਗੁਰੂ ਗੋਬਿੰਦ ਸਿੰਘ ਦੇ ਕਿਸੇ ਨਾਮ-ਲੇਵਾ ਨੇ ਈਨ ਮੰਨਣੀ ਪਰਵਾਨ ਨਾ ਕੀਤੀ।' ਇਵੇਂ ਅੰਗ੍ਰੇਜ਼ ਕਮਾਂਡਰ ਲਾਰਡ ਗਫ਼ ਸਾਫ਼ ਕਹਿੰਦਾ ਹੈ, 'ਜੇ ਸਿਖ ਆਗੂ ਗ਼ੱਦਾਰ ਤੇ ਧੋਖੇਬਾਜ਼ ਨਾ ਹੁੰਦੇ ਤਾਂ ਮੇਰਾ ਖ਼ਿਆਲ ਹੈ, ਲੜਾਈਆਂ ਦਾ ਨਤੀਜਾ ਕੁਝ ਹੋਰ ਹੀ ਹੁੰਦਾ।' ਉਹ

ਇਹ ਵੀ ਕਹਿੰਦਾ ਹੈ, 'ਮੇਰਾ ਅਹੁਦਾ ਤੇ ਮੇਰੀ ਪਦਵੀ ਇਸ ਗੱਲੋਂ ਵਰਜਦੇ ਹਨ ਕਿ ਮੈਂ ਸਿਖ ਫ਼ੌਜ ਦੀ ਉਸ ਸ਼ਾਨਦਾਰ ਬਹਾਦਰੀ, ਹੁਸ਼ਿਆਰੀ ਤੇ ਭਰੋਸੇ ਦਾ ਆਪਣੀਆਂ ਲਿਖਤਾਂ ਵਿਚ ਜ਼ਿਕਰ ਕਰਦਾ, ਜਿਸ ਨਾਲ ਉਨ੍ਹਾਂ ਸਾਡੀ ਫ਼ੌਜ ਦਾ ਮੁਕਾਬਲਾ ਕੀਤਾ।'

ਇਉਂ ਸਭਰਾਵਾਂ ਦੀ ਜੰਗ ਗ਼ੱਦਾਰ ਆਗੂਆਂ ਦੇ ਛਲਾਵੇ ਕਰਕੇ ਸਿਖ ਫ਼ੌਜਾਂ ਨੂੰ ਹਾਰਨੀ ਪਈ। ਇਨ੍ਹਾਂ ਲੜਾਈਆਂ ਝਗੜਿਆਂ ਦੀ ਜੜ੍ਹ ਮੇਜਰ ਬ੍ਰਾਡਫੁਟ ਵੀ ਜੰਗ ਵਿਚ ਮਾਰਿਆ ਗਿਆ ਜੋ ਪਤਾ ਨਹੀਂ ਸੀ ਕੀ ਕੀ ਬਣਨ ਦੇ ਸੁਫਨੇ ਲੈਂਦਾ ਸੀ। ਕਈ ਇਸ ਗੱਲ ਦਾ ਦੋਸ਼ ਜਿੰਦਾਂ ਦੇ ਜ਼ਿੰਮੇ ਲਾਉਂਦੇ ਹਨ ਕਿ ਆਪਣੇ ਭਾਈ ਦਾ ਬਦਲਾ ਲੈਣ ਲਈ ਉਸ ਨੇ ਇਹ ਸਭ ਕੁਝ ਕੀਤਾ ਪਰ ਇਹ ਸਭ ਡੋਗਰਿਆਂ ਦਾ ਪ੍ਰਾਪੇਗੰਡਾ ਸੀ। ਕੀ ਰਾਣੀ ਜਿੰਦਾਂ ਇਹ ਨਹੀਂ ਸੀ ਜਾਣਦੀ ਕਿ ਸਿਖ ਫ਼ੌਜ ਦੀ ਤਬਾਹੀ ਦਾ ਅਰਥ ਉਸ ਦੇ ਪੁੱਤਰ ਮਹਾਰਾਜਾ ਦਲੀਪ ਸਿੰਘ ਦੇ ਰਾਜ ਦੀ ਤਬਾਹੀ ਹੀ ਹੈ ਤੇ ਉਸ ਦੀ ਆਪਣੀ ਤਬਾਹੀ ਹੈ। ਅਸਲ ਗੱਲ ਇਉਂ ਲਗਦੀ ਹੈ ਕਿ ਗੁਲਾਬ ਸਿੰਘ ਨੇ ਸਾਰੀ ਗੋਂਦ ਰਚ ਕੇ ਲਾਲ ਸਿੰਘ, ਤੇਜ ਸਿੰਘ ਤੇ ਰਾਣੀ ਜਿੰਦਾਂ ਸਭ ਨੂੰ ਆਪਣੀਆਂ ਕਠਪੁਤਲੀਆਂ ਬਣਾ ਲਿਆ ਸੀ।

ਅੰਗ੍ਰੇਜ਼ ਫ਼ੌਜ ਨੇ ਸਤਲੁਜ ਪਾਰ ਕਰ ਕੇ ੧੨ ਫ਼ਰਵਰੀ ੧੮੪੬ ਨੂੰ ਕਸੂਰ ਜਾ ਪੜਾਉ ਕੀਤਾ। ੧੫ ਫ਼ਰਵਰੀ ਨੂੰ ਸੁਲਹ ਲਈ ਰਾਜਾ ਗੁਲਾਬ ਸਿੰਘ ਕਸੂਰ ਪਹੁੰਚਿਆ ਪਰ ਲਾਰਡਰ ਹਾਰਡਿੰਗ ਨੇ ਕਿਹਾ, 'ਸਾਰੀਆਂ ਸ਼ਰਤਾਂ ਲਾਹੌਰ ਪੁਜ ਕੇ ਹੀ ਤੈਅ ਕੀਤੀਆਂ ਜਾ ਸਕਣਗੀਆਂ।' ੧੮ ਫ਼ਰਵਰੀ ਨੂੰ ਅੰਗ੍ਰੇਜ਼ੀ ਫ਼ੌਜ ਲਾਹੌਰ ਦਾਖ਼ਲ ਹੋਈ। ੯ ਮਾਰਚ ੧੮੪੬ ਨੂੰ ਅੰਗ੍ਰੇਜ਼ਾਂ ਦਾ ਮਨ-ਮੰਨਿਆ ਅਹਿਦਨਾਮਾ ਤਿਆਰ ਹੋਇਆ, ਜਿਸ ਰਾਹੀਂ ਲਾਹੌਰ ਦਰਬਾਰ ਤੋਂ ਇਹ ਸ਼ਰਤਾਂ ਮੰਨਵਾਈਆਂ ਗਈਆਂ : ਸਤਲੁਜ ਤੇ ਬਿਆਸ ਵਿਚਾਲੇ ਦਾ ਇਲਾਕਾ ਕੰਪਨੀ ਦਾ ਹੋਵੇਗਾ, ਲਾਹੌਰ ਦਰਬਾਰ ਨੂੰ ਡੇਢ ਕਰੋੜ ਰੁਪਈਆ ਜੰਗੀ ਤਾਵਾਨ ਦੇਣਾ ਪਵੇਗਾ ਕਿਉਂਕਿ ਖ਼ਜ਼ਾਨੇ ਵਿਚ ਰੁਪਈਆ ਨਹੀਂ, ਇਸ ਲਈ ਕੰਪਨੀ ਇਸ ਦੇ ਇਵਜ਼ ਵਿਚ ਕਸ਼ਮੀਰ ਤੇ ਹਜ਼ਾਰੇ ਦੇ ਇਲਾਕੇ ਲੈ ਲਵੇਗੀ। ਮਹਾਰਾਜਾ ਸਾਰੀ ਬਾਗ਼ੀ ਫ਼ੌਜ ਨੂੰ ਕੱਢ ਦੇਵੇਗਾ ਤੇ ਕੇਵਲ ੨੦ ਹਜ਼ਾਰ ਘੋੜ-ਸਵਾਰ ਹੀ ਰੱਖ ਸਕੇਗਾ, ਅੰਗ੍ਰੇਜ਼ਾਂ ਵਿਰੁੱਧ ਜੰਗ ਵਿਚ ਵਰਤੀਆਂ ਗਈਆਂ ੩੬ ਤੋਪਾਂ ਕੰਪਨੀ ਦੇ ਹਵਾਲੇ ਕਰ ਦਿੱਤੀਆਂ ਜਾਣਗੀਆਂ। ਅੰਗ੍ਰੇਜ਼ੀ ਸਰਕਾਰ ਦੀ ਆਗਿਆ ਬਿਨਾਂ ਖ਼ਾਲਸਾ ਦਰਬਾਰ ਆਪਣੀਆਂ ਹੱਦਾਂ ਘਟਾ ਵਧਾ ਨਹੀਂ ਸਕੇਗਾ। ਜੰਮੂ ਦੇ ਰਾਜਾ ਗੁਲਾਬ ਸਿੰਘ ਨੇ ਚੂੰਕਿ ਅੰਗ੍ਰੇਜ਼ਾਂ ਤੇ ਮਹਾਰਾਜੇ ਦੇ ਦਰਮਿਆਨ ਸੁਲਹ ਕਰਾਉਣ ਦਾ ਬੀੜਾ ਉਠਾਇਆ ਹੈ, ਇਸ ਲਈ ਉਸ ਨੂੰ ਅਗੇ ਤੋਂ ਜੰਮੂ ਦਾ ਖ਼ੁਦਮੁਖਤਿਆਰ ਮਹਾਰਾਜਾ ਮੰਨਣਾ ਹੋਵੇਗਾ।

ਇਹ ਤੇ ਕੁਝ ਹੋਰ ਅਜਿਹੀਆਂ ਸ਼ਰਤਾਂ ਕਰ ਕੇ ਫ਼ਿਰੰਗੀ ਨੇ ਪੰਜਾਬ ਵਿਚ ਪੈਰ

ਪੱਕੇ ਕੀਤੇ ਤੇ ਦਸ ਹਜ਼ਾਰ ਅੰਗ੍ਰੇਜ਼ ਸੈਨਾ ਲਾਹੌਰ ਦਰਬਾਰ ਦੀ ਰਾਖੀ ਲਈ ਤਾਇਨਾਤ ਕਰ ਦਿੱਤੀ ਗਈ। ਮੈਕਗ੍ਰੇਗਰ ਦੇ ਸ਼ਬਦਾਂ ਵਿਚ ਇਸ ਸਮੇਂ ਹੀ ਸਿਖ ਹਕੂਮਤ ਖ਼ਤਮ ਹੋ ਗਈ ਤੇ ਅੰਗ੍ਰੇਜ਼ ਪੰਜਾਬ ਦੇ ਹਾਕਮ ਬਣ ਗਏ। ੨੩ ਮਾਰਚ ੧੮੪੬ ਨੂੰ ਗਵਰਨਰ ਜਨਰਲ ਲਾਹੌਰੋਂ ਵਿਦਾ ਹੋਇਆ ਤੇ ਪੁਰਾਣੇ ਸਿਪਾਹੀ ਤਨਖਾਹਾਂ ਦੇ ਕੇ ਘਰੀਂ ਤੋਰ ਦਿਤੇ ਗਏ ਤੇ ਸਰ ਜੌਹਨ ਲਿਟਨਰ ਦੀ ਕਮਾਨ ਹੇਠ ਅੰਗ੍ਰੇਜ਼ ਫ਼ੌਜ ਲਾਹੌਰ ਰਹੀ। ਹੈਨਰੀ ਲਾਰੰਸ ਦੀ ਅਗਵਾਈ ਹੇਠ ਇਕ ਕੌਂਸਲ ਬਣਾਈ ਗਈ ਜੋ ਕਿ ਸਾਰਾ ਰਾਜ-ਪ੍ਰਬੰਧ ਚਲਾਉਣ ਲੱਗੀ। ਹੈਨਰੀ ਕਿਹਾ ਕਰਦਾ ਸੀ, 'ਇਨ੍ਹਾਂ ਹਲਵਾਹ ਪੰਜਾਬੀ ਸਰਦਾਰਾਂ ਨੂੰ ਤਲਵਾਰ ਖੋਹ ਕੇ ਮੁੜ ਹਲ ਦੀ ਜੰਘੀ ਫੜਾਉਣਾ ਮੇਰਾ ਕੰਮ ਹੈ।'[1]

ਇਹ ਹੈ ਲਾਹੌਰ ਦੀ ਖ਼ਾਨਾਜੰਗੀ ਤੇ ਸਿੱਖਾਂ ਅਤੇ ਅੰਗ੍ਰੇਜ਼ਾਂ ਦੀ ਪਹਿਲੀ ਲੜਾਈ ਦਾ ਹਾਲ ਜਿਸ ਨੂੰ ਸ਼ਾਹ ਮੁਹੰਮਦ ਨੇ ਬੜੇ ਸੰਜਮ ਨਾਲ ਇਸ ਜੰਗਨਾਮੇ ਵਿਚ ਕਲਮਬੰਦ ਕੀਤਾ ਹੈ। ਇਸ ਤੋਂ ਪਿਛੋਂ ਸਿੱਖਾਂ ਤੇ ਅੰਗ੍ਰੇਜ਼ਾਂ ਦੀ ਦੂਜੀ ਜੰਗ ਰਾਮਨਗਰ (੨੨ ਨਵੰਬਰ ੧੮੪੮) ਚਿਲੀਆਂ ਵਾਲੇ ਤੇ ਗੁਜਰਾਤ (ਜਨਵਰੀ ਫ਼ਰਵਰੀ ੧੮੪੯) ਵਿਚ ਹੋਈ ਤੇ ੨੦ ਮਾਰਚ ੧੮੪੯ ਨੂੰ ਅੰਗ੍ਰੇਜ਼ਾਂ ਪੰਜਾਬ ਉਤੇ ਮੁਕੰਮਲ ਕਬਜ਼ਾ ਕੀਤਾ। ਲੇਕਿਨ ਸ਼ਾਹ ਮੁਹੰਮਦ ਦੇ ਕਿੱਸੇ ਵਿਚ ਪਹਿਲੀ ਲੜਾਈ ਤੋਂ ਬਾਦ ਦੀ ਕਿਸੇ ਘਟਨਾ ਦਾ ਜ਼ਰਾ ਵੀ ਸੰਕੇਤ ਨਹੀਂ। ਇਸ ਤੋਂ ਸਹਿਜੇ ਹੀ ਅਨੁਮਾਨ ਹੁੰਦਾ ਹੈ ਕਿ ਕਵੀ ਨੇ ਇਹ ਜੰਗਨਾਮਾ ਆਪਣੇ ਪਿੰਡ ਵਡਾਲੇ, ਜੂਨ ਤੇ ਨਵੰਬਰ ੧੮੪੬ ਦੇ ਵਿਚ ਵਿਚਕਾਰ ਕਿਤੇ ਮੁਕੰਮਲ ਕੀਤਾ। ਭਾਵੇਂ ਇਸ ਪਹਿਲੀ ਲੜਾਈ ਸਬੰਧੀ ਇਸ ਤੋਂ ਬਿਨਾਂ ਦੋ ਹੋਰ ਕਵੀਆਂ ਮਟਕ ਤੇ ਕਾਨ੍ਹ ਸਿੰਘ ਬੰਗਾ ਨੇ ਵੀ ਜੰਗਨਾਮੇ ਲਿਖੇ ਹਨ ਲੇਕਿਨ ਸ਼ਾਹ ਮੁਹੰਮਦ ਦਾ ਮੁਕਾਬਲਾ ਕੋਈ ਨਹੀਂ ਕਰ ਸਕਦਾ। ਮਟਕ ਦੀ ਰਚਨਾ ਬਹੁਤ ਸੰਖਿਪਤ ਜਿਹੀ ਹੈ ਤੇ ਕਾਨ੍ਹ ਸਿੰਘ ਨੇ ਜਲੰਧਰ ਦੇ ਡਿਪਟੀ ਕਮਿਸ਼ਨਰ ਮਿ. ਵੈਨਸਟਾਰਟ ਦੀ ਪ੍ਰੇਰਨਾ 'ਤੇ ਹਿੰਦੁਸਤਾਨੀ ਵਿਚ ਜੰਗਨਾਮਾ ਲਿਖਿਆ ਸੀ, ਇਸ ਕਰਕੇ ਉਸ ਵਿਚ ਅੰਗ੍ਰੇਜ਼ਾਂ ਦੀ ਤਾਰੀਫ਼ ਹੋਣੀ ਸਾਧਾਰਣ ਗੱਲ ਸੀ। ਪਰੰਤੂ ਸ਼ਾਹ ਮੁਹੰਮਦ ਸੁਤੰਤਰ ਸੀ ਤੇ ਪੰਜਾਬੀ ਰਾਜ ਦਾ ਸੱਚਾ ਪ੍ਰੇਮੀ ਸੀ ਇਸ ਕਰਕੇ ਉਸ ਨੇ ਬਿਨਾਂ ਕਿਸੇ ਲਿਹਾਜ਼ ਦੇ ਆਪਣਿਆਂ ਦੀਆਂ ਗ਼ੱਦਾਰੀਆਂ ਤੇ ਪਰਾਇਆਂ ਦੀਆਂ ਮੱਕਾਰੀਆਂ ਤੋਂ ਪਰਦਾ ਉਠਾ ਕੇ ਸੱਚੀ ਸੱਚੀ ਵਾਰਤਾ ਸਿਧੇ ਸਾਦੇ ਬੈਂਤਾਂ ਵਿਚ ਕਹਿ ਸੁਣਾਈ। ਕਵੀ ਦੀ ਸੰਜੀਦਗੀ, ਸੁਹਿਰਦਤਾ, ਸਚਾਈ ਤੇ ਸਪੱਸ਼ਟ ਬਿਆਨੀ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ। ਜਿਸ ਤਰ੍ਹਾਂ ਕਿ ਡੋਗਰਿਆਂ ਉਸ ਵੇਲੇ ਧੁਮਾ ਛਡਿਆ ਸੀ ਕਿ ਇਹ ਸਾਰੀ ਤਬਾਹੀ ਰਾਣੀ ਜਿੰਦਾਂ ਨੇ ਕਰਵਾਈ—ਸ਼ਾਹ ਮੁਹੰਮਦ ਨੇ ਇਸ ਵਿਚਾਰ ਨੂੰ ਵੀ ਆਪਣੇ ਬਿਆਨ ਵਿਚ ਲੋੜ ਤੋਂ ਵੱਧ ਥਾਂ ਦਿੱਤੀ

---

੧. ਪਿਆਰਾ ਸਿੰਘ ਪਦਮ, *ਸੰਖੇਪ ਸਿੱਖ ਇਤਿਹਾਸ*, ਪੰਨਾ ੨੧੨-੨੦ (ਪਹਿਲੀ ਛਾਪ)।

ਹੈ। ਭਾਵੇਂ ਇਹ ਗੱਲ ਇਤਿਹਾਸਕ ਤੌਰ 'ਤੇ ਠੀਕ ਸਾਬਤ ਨਹੀਂ ਹੁੰਦੀ, ਪਰੰਤੂ ਉਸ ਸਮੇਂ ਗ਼ੱਦਾਰ ਲੋਕ ਆਪਣਾ ਕਲੰਕ ਦੂਜੇ ਦੇ ਮੱਥੇ ਲਾ ਕੇ ਆਪਣਾ ਆਪ ਬਚਾਉਣਾ ਚਾਹੁੰਦੇ ਸਨ ਤੇ ਭੋਲੇ ਸਿਖ ਫ਼ੌਜੀਆਂ ਨੂੰ ਝੂਠ ਸੱਚ ਦੱਸ ਕੇ ਹੋਰ ਹੋਰ ਪਾਸੇ ਲਾਉਣਾ ਚਾਹੁੰਦੇ ਸਨ ਤੇ ਇਹ ਗੱਲ ਇਵੇਂ ਹੋਈ ਵੀ। ਪ੍ਰਾਪੇਗੰਡੇ ਕਾਰਣ ਇਸ ਇਕ ਗੱਲ ਤੋਂ ਬਿਨਾਂ ਸ਼ਾਹ ਮੁਹੰਮਦ ਦੀ ਲਿਖਤ ਵਿਚ ਹੋਰ ਕੋਈ ਖ਼ਾਸ ਇਤਿਹਾਸਕ ਭੁੱਲ ਨਹੀਂ ਜਾਪਦੀ। ਇਸ ਤੋਂ ਮਾਲੂਮ ਹੁੰਦਾ ਹੈ ਕਿ ਉਸ ਦੀ ਲਾਹੌਰ ਦਰਬਾਰ ਬਾਰੇ ਜਾਣਕਾਰੀ ਬੜੀ ਹੀ ਪ੍ਰਮਾਣਿਕ ਸੀ। ਜਿਸ ਢੰਗ ਨਾਲ ਉਸ ਨੇ ਇਸ ਇਤਿਹਾਸਕ ਵਿਥਿਆ ਨੂੰ ਬੜੀ ਸੰਜਮ-ਭਰਪੂਰ ਸ਼ੈਲੀ ਦੁਆਰਾ ਕੇਵਲ ੧੦੫ ਬੈਂਤਾਂ ਵਿਚ ਵਰਣਨ ਕੀਤਾ ਹੈ, ਉਸ ਤੋਂ ਉਸਦੀ ਸਾਹਿਤਕ ਕਲਾ ਦਾ ਵੀ ਪ੍ਰਗਟਾਵਾ ਹੁੰਦਾ ਹੈ।

### *(ਅ) ਇਤਿਹਾਸਕ ਪਾਤਰ*

ਇਸ ਜੰਗਨਾਮੇ ਵਿਚ ਆਉਣ ਵਾਲੇ ਪਾਤਰਾਂ ਦੀ ਜਾਣਕਾਰੀ ਇਸ ਪ੍ਰਕਾਰ ਹੈ :

***ਊਧਮ ਸਿੰਘ*** : ਰਾਜਾ ਗੁਲਾਬ ਸਿੰਘ ਦਾ ਜੁਆਨ ਪੁੱਤਰ, ਜੋ ੫ ਨਵੰਬਰ ੧੮੪੦ ਨੂੰ ਲਾਹੌਰ ਕੰਵਰ ਨੌਨਿਹਾਲ ਸਿੰਘ ਨਾਲ ਰੌਸ਼ਨਾਈ ਦਰਵਾਜ਼ੇ ਦਾ ਛੱਜਾ ਡਿੱਗਣ ਕਾਰਨ ਥਾਂ ਹੀ ਮਰ ਗਿਆ ਸੀ।

***ਅਜੀਤ ਸਿੰਘ ਸੰਧਾਵਾਲੀਆ*** : ਸ. ਵਸਾਵਾ ਸਿੰਘ ਦਾ ਪੁੱਤਰ ਤੇ ਲਹਿਣਾ ਸਿੰਘ ਸੰਧਾਵਾਲੀਏ ਦਾ ਭਤੀਜਾ, ਜੋ ੧੬ ਸਤੰਬਰ ੧੮੪੩ ਨੂੰ ਕਿਲ੍ਹੇ ਤੋਂ ਛਾਲ ਮਾਰ ਕੇ ਭੱਜਣ ਲੱਗਾ, ਰਾਜਾ ਹੀਰਾ ਸਿੰਘ ਦੇ ਆਦਮੀਆਂ ਨੇ ਕਤਲ ਕੀਤਾ।

***ਅਜੀਤ ਸਿੰਘ ਲਾਡੂਵੇ ਵਾਲਾ*** : ਇਹ ਸਿਖ ਰਾਜ ਦਾ ਹਮਦਰਦ ਸੀ, ਰਹਿੰਦਾ ਥਾਨੇਸਰ ਲਾਗੇ ਸੀ ਪਰ ਇਸ ਦਾ ਪਰਿਵਾਰ ਅੰਗ੍ਰੇਜ਼ੀ ਸਰਕਾਰ ਨੇ ਬੱਦੋਵਾਲ ਨਜ਼ਰਬੰਦ ਕੀਤਾ ਹੋਇਆ ਸੀ, ਇਸ ਨੇ ਬੱਦੋਵਾਲ ਦੇ ਕਿਲ੍ਹੇ ਨੂੰ ਅੱਗ ਲਵਾ ਦਿੱਤੀ ਤੇ ਉਧਰ ਰਣਜੋਧ ਸਿੰਘ ਨੂੰ ਸੁਨੇਹਾ ਭੇਜਿਆ ਕਿ ਉਹ ਲੁਧਿਆਣੇ 'ਤੇ ਹਮਲਾ ਕਰੇ।

***ਅਬੂਤਵੇਲਾ*** : ਐਵਿਟੇਬਲ ਨਾਂ ਦਾ ਇਕ ਇਤਾਲਵੀ ਅਫ਼ਸਰ ਜੋ ਸ਼ੇਰਿ-ਪੰਜਾਬ ਦੀ ਫ਼ੌਜ ਵਿਚ ਸੀ, ਇਸ ਨੇ ਸ਼ਾਲਾਮਾਰ ਬਾਗ ਕੋਲ ਕਿਲ੍ਹੇ ਵਾਂਙ ਆਪਣਾ ਘਰ ਬਣਾਇਆ ਹੋਇਆ ਸੀ। ਇਹ ਲੜਾਈ ਤੋਂ ਇਕ ਸਾਲ ਪਹਿਲਾਂ ਨੌਕਰੀ ਛਡ ਗਿਆ ਸੀ ਪਰ ਇਸ ਦੇ ਤੋਪਖ਼ਾਨੇ ਦਾ ਨਾਂ ਇਸੇ ਦੇ ਨਾਮ 'ਤੇ ਚਲਦਾ ਸੀ।

***ਅਲੀ ਅਕਬਰ*** : ਕਾਬਲ ਦੇ ਅਮੀਰ ਦੋਸਤ ਮੁਹੰਮਦ ਖ਼ਾਂ ਦਾ ਪੁੱਤਰ। ਜਦੋਂ ਅੰਗ੍ਰੇਜ਼ਾਂ ਦੋਸਤ ਮੁਹੰਮਦ ਨੂੰ ਕੈਦ ਕਰ ਕੇ ਕਲਕੱਤੇ ਘੱਲ ਦਿਤਾ ਤੇ ਉਸ ਦੀ ਥਾਂ ਸ਼ਾਹ ਸੁਜ਼ਾ ਨੂੰ ਗੱਦੀ ਬਿਠਾਇਆ ਤਾਂ ਇਸ ਦੇ ਪੁੱਤਰ ਅਲੀ ਅਕਬਰ ਨੇ ਐਸੀ ਵਿਉਂਤ ਤੇ ਦਲੇਰੀ

ਦਿਖਾਈ ਕਿ ਅੰਗ੍ਰੇਜ਼ਾਂ ਦੀ ੧੬ ਹਜ਼ਾਰ ਨਫ਼ਰੀ ਵਿਚੋਂ ਕੋਈ ਜੀਉਂਦਾ ਨਾ ਆਉਣ ਦਿੱਤਾ ਤੇ ਅੰਗ੍ਰੇਜ਼ਾਂ ਨੂੰ ਮਜਬੂਰ ਕਰ ਦਿਤਾ ਕਿ ਉਸ ਦੇ ਪਿਤਾ ਨੂੰ ਕਾਬਲ ਦੀ ਗੱਦੀ ਸੌਂਪਣ। ਇਹ ਗੱਲ ਇਵੇਂ ਹੀ ਹੋਈ ਤੇ ਇਸ ਨਾਲ ਅਲੀ ਅਕਬਰ ਦੀ ਧੁੰਮ ਮਚ ਗਈ।

***ਇਮਾਮ ਸ਼ਾਹ :*** ਤੋਪਖ਼ਾਨੇ ਦਾ ਕਰਨੈਲ ਜਿਸ ਪਾਸ ੧੧ ਤੋਪਾਂ ਸਨ, ਇਹ ਸਭਰਾਉਂ ਦੀ ਜੰਗ ਵਿਚ ਲੜਿਆ।

***ਇਲਾਹੀ ਬਖ਼ਸ਼ ਪਟੋਲੀ :*** ਤੋਪਖ਼ਾਨੇ ਦਾ ਜਰਨੈਲ, ਜਿਸ ਪਾਸ ੩੦ ਤੋਪਾਂ ਸਨ, ਇਸ ਦਾ ਤੋਪਖ਼ਾਨਾ ਡੇਰਾ ਫਰਾਂਸਿਸ ਨਾਲ ਸਬੰਧਿਤ ਸੀ।

***ਸ਼ਾਮ ਸਿੰਘ ਅਟਾਰੀ :*** ਅਟਾਰੀ ਦਾ ਬਹਾਦਰ ਸਰਦਾਰ ਜੋ ਵਡੇਰੀ ਉਮਰ ਦੇ ਬਾਵਜੂਦ ਸਿਖ ਸ੍ਵੈਮਾਣ ਲਈ ੧੦ ਫ਼ਰਵਰੀ, ੧੮੪੬ ਈ. ਨੂੰ ਸਭਰਾਉਂ ਦੀ ਜੰਗ ਵਿਚ ਜੂਝ ਕੇ ਸ਼ਹੀਦ ਹੋਇਆ, ਜਿਸ ਤਰ੍ਹਾਂ ਕਵੀ ਨੇ ਲਿਖਿਆ ਹੈ ਕਿ ਇਹ ਪਹਿਲੀ ਚੜ੍ਹਾਈ ਵਿਚ ਨਹੀਂ ਸੀ। ਨਾਜ਼ੁਕ ਹਾਲਤ ਸੁਣ ਕੇ ਇਹ ੨੮ ਜਨਵਰੀ ਨੂੰ ਜੰਗੀ ਫ਼ੌਜ ਵਿਚ ਆ ਕੇ ਸ਼ਾਮਲ ਹੋਇਆ ਸੀ। ਇਸ ਦੀ ਲੜਕੀ ਕੰਵਰ ਨੌਨਿਹਾਲ ਸਿੰਘ ਨੂੰ ਵਿਆਹੀ ਹੋਈ ਸੀ।

***ਸੁਚੇਤ ਸਿੰਘ ਰਾਜਾ :*** ਰਾਜਾ ਧਿਆਨ ਸਿੰਘ ਦਾ ਛੋਟਾ ਭਾਈ ਜੋ ਨੌਲੱਖਾ ਜਾਂ 'ਡੇਰਾ ਚਾਰ ਯਾਰੀ' ਦਾ ਕਮਾਨ ਅਫ਼ਸਰ ਸੀ। ਰਾਜਾ ਹੀਰਾ ਸਿੰਘ ਦੇ ਜੱਲ੍ਹੇ ਪੰਡਤ ਦੀ ਅੱਤ ਦੇਖ ਕੇ ਖ਼ਾਲਸਾ ਫ਼ੌਜ ਦੇ ਪੈਂਚਾਂ ਨੇ ਇਸ ਨੂੰ ਜੰਮੂ ਤੋਂ ਬੁਲਾਇਆ ਤਾਂਕਿ ਇਹ ਵਜ਼ੀਰੀ ਦਾ ਅਹੁਦਾ ਸੰਭਾਲੇ। ਪਰ ਇਸ ਦੇ ਭਤੀਜੇ ਰਾਜਾ ਹੀਰਾ ਸਿੰਘ ਨੂੰ ਇਹ ਗੱਲ ਚੰਗੀ ਨਾ ਲੱਗੀ। ਇਹ ਆਪਣੇ ੪੫ ਸਾਥੀਆਂ ਸਮੇਤ ੨੭ ਮਾਰਚ ੧੮੪੪ ਨੂੰ ਲਾਹੌਰ, ਵੱਡੇ ਮੀਆਂ ਦੀ ਖ਼ਾਨਗਾਹ ਵਿਚ ਲੜਦਾ ਮਾਰਿਆ ਗਿਆ।

***ਸੁਲਤਾਨ ਮਹਿਮੂਦ :*** ਇਕ ਤੋਪਖ਼ਾਨੇ ਦਾ ਜਰਨੈਲ, ਇਸ ਦਾ ਪਿਤਾ ਗ਼ੌਸ ਖ਼ਾਂ, ਮਹਾਰਾਜਾ ਰਣਜੀਤ ਸਿੰਘ ਦੇ ਪਿਤਾ, ਸ. ਮਹਾਂ ਸਿੰਘ ਪਾਸ ਤੋਪਖ਼ਾਨੇ ਦਾ ਦਰੋਗਾ ਰਿਹਾ ਸੀ। ਸੁਲਤਾਨ ਮਹਿਮੂਦ ਦਾ ਪੁੱਤਰ ਸੁਲਤਾਨ ਅਹਿਮਦ ਵੀ ਤੋਪਖ਼ਾਨੇ ਵਿਚ ਕੁੰਮੇਦਾਨ ਸੀ। ਲੜਾਈ ਸਮੇਂ ਇਹ ਦੋਵੇਂ ਪਿਉ ਪੁੱਤਰ ਭਾਵੇਂ ਹਜ਼ਾਰੇ ਵਲ ਗਏ ਹੋਏ ਸਨ, ਤੋਪਖ਼ਾਨੇ ਦਾ ਨਾਂ ਸੁਲਤਾਨ ਮਹਿਮੂਦ ਦੇ ਨਾਂ 'ਤੇ ਹੀ ਪ੍ਰਚਲਤ ਸੀ।

***ਸ਼ੇਰ ਸਿੰਘ ਮਹਾਰਾਜਾ :*** ਮਹਾਰਾਜਾ ਰਣਜੀਤ ਸਿੰਘ ਦਾ ਸ਼ਹਿਜ਼ਾਦਾ ਜੋ ੧੮ ਜਨਵਰੀ ੧੮੪੧ ਨੂੰ ਗੱਦੀ ਉਤੇ ਬੈਠਾ ਤੇ ੧੫ ਸਤੰਬਰ ੧੮੪੩ ਨੂੰ ਜਿਸ ਦਾ ਅਜੀਤ ਸਿੰਘ ਸੰਧਾਵਾਲੀਏ ਨੇ ਧੋਖੇ ਨਾਲ ਗੋਲੀ ਮਾਰ ਕੇ, ਪਿਛੋਂ ਸਿਰ ਕੱਟ ਦਿੱਤਾ। ਇਸ ਦੇ ਪੁੱਤਰ ਕੰਵਰ ਪ੍ਰਤਾਪ ਸਿੰਘ ਨੂੰ ਉਸੇ ਦਿਨ ਲਹਿਣਾ ਸਿੰਘ ਸੰਧਾਵਾਲੀਏ ਨੇ ਕਤਲ ਕੀਤਾ ਸੀ।

***ਹੀਰਾ ਸਿੰਘ :*** ਰਾਜਾ ਧਿਆਨ ਸਿੰਘ ਦਾ ਪੁੱਤਰ ਜੋ ਪਿਤਾ ਦੀ ਮੌਤ ਬਾਦ ਮਹਾਰਾਜਾ ਦਲੀਪ ਸਿੰਘ ਦਾ ਵਜ਼ੀਰ ਬਣਿਆ। ਇਹ ਲਾਹੌਰੋਂ ਆਪਣੀਆਂ ਕਰਤੂਤਾਂ ਕਰਕੇ ੨੧ ਦਸੰਬਰ ੧੮੪੪ ਨੂੰ ਖ਼ਾਲਸਾ ਦਰਬਾਰ ਦਾ ਤਕੜਾ ਮਾਲ ਸਮਾਨ ਲੱਦ ਕੇ ਚੋਰੀ ਜੰਮੂ ਵੱਲ ਭੱਜਣ ਲੱਗਾ ਸੀ ਪਰ ਖ਼ਾਲਸਾ ਫ਼ੌਜਾਂ ਨੇ ਘੇਰ ਕੇ ਮਾਰ ਦਿੱਤਾ। ਗੁਲਾਬ ਸਿੰਘ ਦਾ ਪੁੱਤਰ ਮੀਆਂ ਸੋਹਣ ਸਿੰਘ ਵੀ ਇਸੇ ਨਾਲ ਮਾਰਿਆ ਗਿਆ।

***ਕੇਸਰੀ ਸਿੰਘ :*** ਰਾਜਾ ਸੁਚੇਤ ਸਿੰਘ ਦਾ ਇਕ ਸਾਥੀ ਜੋ ਲਾਹੌਰ ਲੜਦਾ ਮਰਿਆ।

***ਕੌਰ ਸਾਹਿਬ :*** ਮਹਾਰਾਜਾ ਖੜਕ ਸਿੰਘ ਦਾ ਪੁੱਤਰ ਕੰਵਰ ਨੌਨਿਹਾਲ ਸਿੰਘ (ਜਨਮ ੧੮੨੧ ਈ.) ਜੋ ੫ ਨਵੰਬਰ ੧੮੪੦ ਨੂੰ ਪਿਤਾ ਦਾ ਸਸਕਾਰ ਕਰ ਕੇ ਮੁੜ ਰਿਹਾ ਸੀ ਤਾਂ ਦਰਵਾਜ਼ੇ ਦਾ ਛੱਜਾ ਡਿਗਣ ਕਾਰਨ ਮਾਰਿਆ ਗਿਆ। ਇਤਿਹਾਸਕਾਰਾਂ ਦਾ ਖ਼ਿਆਲ ਹੈ ਕਿ ਇਹ ਛੱਜਾ ਡੇਗਣ ਤੇ ਜ਼ਖ਼ਮੀ ਕੌਰ ਨੂੰ ਮਾਰਨ ਦੀ ਸਾਜ਼ਸ਼ ਰਾਜਾ ਧਿਆਨ ਸਿੰਘ ਦੀ ਸੀ।

***ਖੜਗ ਸਿੰਘ ਮਹਾਰਾਜਾ :*** ਮਹਾਰਾਜਾ ਰਣਜੀਤ ਸਿੰਘ ਦਾ ਵੱਡਾ ਪੁੱਤਰ ਜੋ ਰਾਜ ਪ੍ਰਬੰਧ ਚਲਾਉਣ ਲਈ ਇਤਨਾ ਯੋਗ ਸਾਬਤ ਨਾ ਹੋਇਆ ਤੇ ਤਖ਼ਤ ਤੋਂ ਅਲਹਿਦਾ ਕਰ ਦਿੱਤਾ ਗਿਆ ਸੀ ਤੇ ਇਸੇ ਗ਼ਮ ਵਿਚ ੨ ਨਵੰਬਰ ੧੮੪੦ ਨੂੰ ਮਰ ਗਿਆ।

***ਗੁਰਮੁਖ ਸਿੰਘ ਗਿਆਨੀ :*** ਸ਼ੇਰਿ ਪੰਜਾਬ ਦਾ ਗ੍ਰੰਥੀ ਜੋ ਰਾਜਾ ਧਿਆਨ ਸਿੰਘ ਦੀਆਂ ਕਰਤੂਤਾਂ ਨੂੰ ਪਸੰਦ ਨਹੀਂ ਸੀ ਕਰਦਾ। ਇਸੇ ਨੇ ਸੰਧਾਵਾਲੀਆ ਨੂੰ ਪ੍ਰੇਰ ਕੇ ਧਿਆਨ ਸਿੰਘ ਨੂੰ ਮਰਵਾਇਆ ਤੇ ਪਿਛੋਂ ਧਿਆਨੇ ਦੇ ਪੁੱਤਰ ਹੀਰਾ ਸਿੰਘ ਨੇ ਦੂਜੇ ਦਿਨ ਇਸ ਨੂੰ ਮਰਵਾ ਦਿੱਤਾ।

***ਗੁਲਾਬ ਸਿੰਘ :*** ਰਾਜਾ ਧਿਆਨ ਸਿੰਘ ਦਾ ਵੱਡਾ ਭਾਈ ਜੋ ਬਹੁਤ ਚਾਲਾਕ ਤੇ ਸਾਜ਼ਸ਼ੀ ਸੀ। ਇਹ ਮਹਾਰਾਜਾ ਸ਼ੇਰ ਸਿੰਘ ਦੇ ਲਾਹੌਰ-ਪਰਵੇਸ਼ ਸਮੇਂ ਕਰੋੜਾਂ ਰੁਪਇਆਂ ਦਾ ਮਾਲ ਗੱਡਿਆਂ ਵਿਚ ਲੱਦ ਕੇ ਜੰਮੂ ਲੈ ਗਿਆ ਸੀ। ਪਿਛੋਂ ਸਿਖ ਫ਼ੌਜ ਜੰਮੂ ਤੋਂ ਇਸ ਨੂੰ ਫੜ ਕੇ ਲਿਆਈ ਤੇ ੬੮ ਲੱਖ ਰੁਪਇਆ ਇਸ ਦੇ ਸਿਰ ਪਾਇਆ। ਅੰਗ੍ਰੇਜ਼ਾਂ ਨਾਲ ਸਾਜ਼-ਬਾਜ਼ ਕਰ ਕੇ ਇਸ ਨੇ ਸਿਖ ਰਾਜ ਤੇ ਸਿਖ ਫ਼ੌਜ ਨੂੰ ਤਬਾਹ ਕਰਵਾਇਆ ਤੇ ਇਸ ਗ਼ੱਦਾਰੀ ਬਦਲੇ ਜੰਮੂ ਸਟੇਟ ਲਈ। ੨੯ ਜਨਵਰੀ ੧੮੪੬ ਨੂੰ ਲਾਹੌਰ ਦਰਬਾਰ ਦਾ ਵਜ਼ੀਰ ਬਣਿਆ। ੧੮੫੭ ਈ. ਦੇਹਾਂਤ। ਹੈਨਰੀ ਹੈਵਲਾਕ ਨੇ ਲਿਖਿਆ ਹੈ, 'ਏਸ਼ਿਆਈ ਸਾਜ਼ਸ਼ੀ ਤੇ ਮੱਕਾਰੀਆਂ ਦੀ ਜੇ ਸਾਮਰਤਖ ਮੂਰਤ ਤਿਆਰ ਕਰਨੀ ਹੋਵੇ ਤਾਂ ਚਿਤ੍ਰਕਾਰ ਨੂੰ ਕਲਪਿਤ ਢਾਂਚੇ ਦੀ ਲੋੜ ਨਹੀਂ, ਉਹ ਰਾਉ ਗੁਲਾਬ ਸਿੰਘ ਦਾ ਚਿਤ੍ਰ ਖਿਚ ਲਵੇ, ਇਹੋ ਕਾਫ਼ੀ ਹੈ।'

***ਘਸੀਟਾ :*** ਮਹਰ ਘਸੀਟਾ, ਅਜੀਤ ਸਿੰਘ ਸੰਧਾਵਾਲੀਏ ਦਾ ਇਤਬਾਰੀ ਕਾਰਦਾਰ

ਸੀ ਜੋ ਰਾਜਾ ਹੀਰਾ ਸਿੰਘ ਨੇ ੧੬ ਸਤੰਬਰ ੧੮੪੩ ਨੂੰ ਮਰਵਾ ਦਿੱਤਾ।

***ਚੇਤ ਸਿੰਘ:*** ਇਹ ਬਾਜਵਾ ਸਰਦਾਰ ਮਹਾਰਾਜਾ ਖੜਕ ਸਿੰਘ ਦਾ ਵਿਸ਼ਵਾਸ-ਪਾਤਰ ਅਹਿਲਕਾਰ ਸੀ, ਜਿਸ ਨੂੰ ੮ ਅਕਤੂਬਰ ੧੮੩੯ ਨੂੰ ਡੋਗਰਿਆਂ ਨੇ ਮਹਾਰਾਜੇ ਦੇ ਸਾਹਮਣੇ ਕਤਲ ਕੀਤਾ। ਖ਼ੁਦ ਮਾਰਨ ਵਾਲਾ ਗੁਲਾਬ ਸਿੰਘ ਸੀ।

***ਚੰਦ ਕੌਰ ਰਾਣੀ:*** ਸ. ਜੈਮਲ ਸਿੰਘ ਕਨ੍ਹਈਆ ਦੀ ਸਪੁੱਤਰੀ, ਮਹਾਰਾਜਾ ਖੜਕ ਸਿੰਘ ਦੀ ਮਹਾਰਾਣੀ ਤੇ ਕੰਵਰ ਨੌਨਿਹਾਲ ਸਿੰਘ ਦੀ ਮਾਤਾ, ਜਿਸ ਨੂੰ ਮਹਾਰਾਜਾ ਸ਼ੇਰ ਸਿੰਘ ਨੇ ਰਾਜਾ ਧਿਆਨ ਸਿੰਘ ਰਾਹੀਂ ਗੋਂਦ ਗੁੰਦ ਕੇ ਗੋੱਲੀਆਂ ਹੱਥੋਂ ਮਰਵਾਇਆ।

***ਜੱਲ੍ਹਾ:*** ਡੋਗਰਿਆਂ ਦਾ ਹਮੈਤੀ ਕਸ਼ਮੀਰੀ ਕੌਲ ਮਿਸਰ ਜੋ ਬੜਾ ਅਹੰਕਾਰੀ ਸੀ, ਰਾਜਾ ਹੀਰਾ ਸਿੰਘ ਨੇ ਇਸ ਨੂੰ ਕਈ ਅਖ਼ਤਿਆਰ ਦੇ ਰਖੇ ਸਨ। ਅਖ਼ੀਰ ਇਸ ਨੂੰ ਖ਼ਾਲਸਾ ਫ਼ੌਜ ਨੇ ੨੧ ਦਸੰਬਰ ੧੮੪੪ ਨੂੰ ਮਾਰ ਦਿੱਤਾ।

***ਜਵਾਹਰ ਸਿੰਘ:*** ਰਾਣੀ ਜਿੰਦਾਂ ਦਾ ਭਾਈ ਜੋ ਰਾਜਾ ਹੀਰਾ ਸਿੰਘ ਤੋਂ ਪਿਛੋਂ ਵਜ਼ੀਰ ਬਣਿਆ। ਇਹ ਸਾਧਾਰਣ ਪੇਂਡੂ ਸੀ, ਰਾਜਨੀਤੀ ਦੀ ਸੋਝੀ ਨਹੀਂ ਸੀ ਰਖਦਾ। ਇਸ ਨੇ ਸਾਜ਼ਸ਼ ਕਰ ਕੇ ਕੌਰ ਪਿਸ਼ੌਰਾ ਸਿੰਘ ਨੂੰ ਅਟਕ ਦੇ ਕਿਲ੍ਹੇ ਵਿਚ ਮਰਵਾ ਦਿੱਤਾ ਤੇ ਮੂਰਖਤਾ ਕਰ ਕੇ ਲਾਹੌਰ ਕਿਲ੍ਹੇ ਤੇ ਮਹਿਲਾਂ ਵਿਚ ਦੀਪਮਾਲਾ ਕਰਵਾਈ। ਇਸ 'ਤੇ ਖ਼ਾਲਸਾ ਫ਼ੌਜ ਰੋਹ ਵਿਚ ਆ ਗਈ ਤੇ ਇਸ ਨੂੰ ੨੧ ਸਤੰਬਰ ੧੮੪੫ ਨੂੰ ਪ੍ਰਿਥੀ ਸਿੰਘ ਡੋਗਰੇ ਨੇ ਪੇਟ ਵਿਚ ਸੰਗੀਨ ਖੋਭ ਕੇ ਮਾਰ ਦਿੱਤਾ।

***ਜਿੰਦਾਂ ਰਾਣੀ:*** ਸ. ਮੰਨਾ ਸਿੰਘ ਔਲਖ ਦੀ ਸਪੁੱਤਰੀ ਤੇ ਮਹਾਰਾਜਾ ਰਣਜੀਤ ਸਿੰਘ ਦੀ ਸਭ ਤੋਂ ਛੋਟੀ ਰਾਣੀ ਤੇ ਮਹਾਰਾਜਾ ਦਲੀਪ ਸਿੰਘ ਦੀ ਮਾਤਾ ਜੋ ਆਪਣੇ ਭਾਈ ਜਵਾਹਰ ਸਿੰਘ ਦੀ ਮੌਤ ਤੋਂ ਬਾਦ ਕੁਝ ਚਿਰ ਰਾਜ-ਕਾਜ ਚਲਾਉਂਦੀ ਰਹੀ। ਡੋਗਰਿਆਂ ਸਾਰੀਆਂ ਸਾਜ਼ਸ਼ਾਂ ਕਰ ਕੇ ਅਖ਼ੀਰ ਸਾਰੀ ਗੱਲ ਜਿੰਦਾਂ ਸਿਰ ਲਾਈ ਕਿ ਇਸੇ ਨੇ ਅੰਗ੍ਰੇਜ਼ੀ ਫ਼ੌਜ ਨੂੰ ਬੁਲਾਵਾ ਦਿੱਤਾ ਤੇ ਇਹੋ ਖ਼ਾਲਸਾ ਫ਼ੌਜ ਦੀ ਤਬਾਹੀ ਲਈ ਜ਼ਿੰਮੇਵਾਰ ਹੈ। ਪ੍ਰਾਪੇਗੰਡੇ ਕਾਰਨ ਕਵੀ ਨੇ ਇਹੋ ਮੰਨ ਲਿਆ ਜਦੋਂ ਕਿ ਇਹ ਇਤਿਹਾਸਕ ਹਕੀਕਤ ਨਹੀਂ ਸੀ। ਪਿਛੋਂ ਅੰਗ੍ਰੇਜ਼ਾਂ ਇਸ ਨੂੰ ਪੁੱਤਰ ਨਾਲੋਂ ਵੱਖ ਕਰ ਕੇ ਸ਼ੇਖ਼ੂਪੁਰੇ ਤੇ ਚਨਾਰ ਦੇ ਕਿਲ੍ਹੇ ਵਿਚ ਨਜ਼ਰਬੰਦ ਰਖਿਆ, ਉਥੋਂ ਇਹ ਦੌੜ ਕੇ ਨੇਪਾਲ ਚਲੀ ਗਈ। ਫਿਰ ਵਲੈਤ ਪੁੱਤਰ ਪਾਸ ਰਹੀ। ਦੇਹਾਂਤ ੧ ਅਗਸਤ ੧੮੬੩ ਨੂੰ ਲੰਡਨ ਵਿਚ ਹੋਇਆ।

***ਟੁੰਡਾ ਲਾਟ:*** ਲਾਰਡ ਹੈਨਰੀ ਹਾਰਡਿੰਗ ਗਵਰਨਰ ਜਨਰਲ ਬਣਨ ਤੋਂ ਪਹਿਲਾਂ ਨਿਪੋਲੀਅਨ ਦੀਆਂ ਫ਼ੌਜਾਂ ਨਾਲ ਲੜਿਆ ਸੀ ਤੇ ਉਥੇ ਇਸਦੀ ਖੱਬੀ ਬਾਂਹ ਜ਼ਖ਼ਮੀ ਹੋ ਗਈ ਸੀ। ਇਸ ਕਰਕੇ ਫ਼ੌਜੀ ਉਸ ਨੂੰ 'ਟੁੰਡਾ ਲਾਟ' ਕਹਿ ਕੇ ਯਾਦ ਕਰਦੇ ਸਨ।

ਇਹ ੧੮੪੪ ਵਿਚ ਗਵਰਨਰ ਜਨਰਲ ਬਣ ਕੇ ਹਿੰਦ ਆਇਆ ਤੇ ਇਸੇ ਦੀ ਅਗਵਾਈ ਹੇਠ ਅੰਗ੍ਰੇਜ਼ੀ ਫ਼ੌਜ ਪਹਿਲੀ ਵਾਰੀ ੧੮ ਫ਼ਰਵਰੀ ੧੮੪੬ ਨੂੰ ਲਾਹੌਰ ਦਾਖ਼ਲ ਹੋਈ ਸੀ।

***ਤੇਜ ਸਿੰਘ :*** ਇਹ ਪਿੰਡ ਏਕੜੀ ਜ਼ਿਲਾ ਮੇਰਠ ਦੇ ਨਿੱਧੇ ਮਿਸਰ ਦਾ ਪੁੱਤਰ ਸੀ ਤੇ ਜਮਾਦਾਰ ਖੁਸ਼ਾਲ ਸਿੰਘ ਦਾ ਭਤੀਜਾ। ਜਮਾਦਾਰ ਹੀ ਇਸ ਨੂੰ ਲਾਹੌਰ ਲੈ ਕੇ ਆਇਆ ਸੀ। ਹੌਲੀ ਹੌਲੀ ਤਰੱਕੀ ਕਰਦਾ ਇਹ ਸਤੰਬਰ ੧੮੪੫ ਵਿਚ ਖ਼ਾਲਸਾ ਫ਼ੌਜ ਦਾ ਕਮਾਂਡਰ ਬਣਿਆ। ਅੰਗ੍ਰੇਜ਼ਾਂ ਨਾਲ ਗੰਢ-ਤੁੱਪ ਕਰ ਕੇ ਇਸ ਸਿਖ ਫ਼ੌਜ ਦੀ ਤਬਾਹੀ ਲਈ ਹਰ ਕਮੀਨੀ ਹਰਕਤ ਕੀਤੀ। ਆਪਣੇ ਮੁਨਸ਼ੀ ਸ਼ੱਮਸੁਦੀਨ ਰਾਹੀਂ ਅੰਗ੍ਰੇਜ਼ਾਂ ਨੂੰ ਫ਼ਿਰੋਜ਼ਪੁਰ ਸਿਖ ਫ਼ੌਜਾਂ ਦੇ ਭੇਤ ਦਿੰਦਾ ਰਿਹਾ। ਅਖ਼ੀਰ ਸਭਰਾਉਂ ਦੀ ਮਘਦੀ ਜੰਗ ਸਮੇਂ ਇਹ ਦੇਸ-ਧਰੋਹੀ ਪੂਰਬੀਆ, ਬੇੜੀਆਂ ਦਾ ਪੁਲ ਤੋੜ ਕੇ ਆਇਆ। ਪਿਛੋਂ ਇਹ ਰਾਜਾ ਗੁਲਾਬ ਸਿੰਘ ਦੀ ਰੀਸੇ ੨੦-੨੫ ਲੱਖ ਰੁਪਇਆ ਦੇ ਕੇ ਅੰਗ੍ਰੇਜ਼ਾਂ ਤੋਂ ਛੋਟੀ-ਮੋਟੀ ਸੁਤੰਤਰ ਸਟੇਟ ਲੈਣਾ ਚਾਹੁੰਦਾ ਸੀ। ਪਰ ਸਫਲ ਨਾ ਹੋ ਸਕਿਆ। ੧੮੬੨ 'ਚ ਦੇਹਾਂਤ।

***ਦਲੀਪ ਸਿੰਘ ਮਹਾਰਾਜਾ :*** ਮਹਾਰਾਜਾ ਰਣਜੀਤ ਸਿੰਘ ਤੇ ਰਾਣੀ ਜਿੰਦਾਂ ਦਾ ਪੁੱਤਰ (ਜਨਮ ੭ ਸਤੰਬਰ ੧੮੩੮) ਜਿਸ ਨੂੰ ੬ ਵਰ੍ਹੇ ਦੀ ਉਮਰ ਵਿਚ ਲਹਿਣਾ ਸਿੰਘ ਸੰਧਾਵਾਲੀਏ ਨੇ ਰਾਜ ਗੱਦੀ ਉਤੇ ਬਿਠਾਇਆ। ੧੮੪੯ ਵਿਚ ਅੰਗ੍ਰੇਜ਼ਾਂ ਗੱਦੀਓਂ ਲਾਹ ਕੇ ਫਤਹਿਗੜ੍ਹ (ਯੂ.ਪੀ) ਤੇ ਫਿਰ ਵਲੈਤ ਭੇਜ ਦਿੱਤਾ। ਇਸ ਦਾ ਦੇਹਾਂਤ ਪੈਰਿਸ ਦੇ ਹੋਟਲ ਵਿਚ ੨੨ ਅਕਤੂਬਰ ੧੮੯੩ ਨੂੰ ਹੋਇਆ।

***ਧਿਆਨ ਸਿੰਘ :*** ਗੁਲਾਬ ਸਿੰਘ, ਧਿਆਨ ਸਿੰਘ, ਸੁਚੇਤ ਸਿੰਘ—ਤਿੰਨ ਡੋਗਰੇ ਭਾਈ ਜੰਮੂ ਲਾਗੇ ਅਸਮਹਲਪੁਰ ਦੇ ਵਸਨੀਕ, ਕੇਸਰੀ ਡੋਗਰੇ ਦੇ ਪੁਤਰ ਸਨ। ਇਨ੍ਹਾਂ ਲਾਹੌਰ ਦਰਬਾਰ ਵਿਚ ਮੁਲਾਜ਼ਮ ਹੋ ਕੇ ਮਿਹਨਤ ਤੇ ਹੁਸ਼ਿਆਰੀ ਨਾਲ ਚੰਗੇ ਅਹੁਦੇ ਪ੍ਰਾਪਤ ਕੀਤੇ। ਧਿਆਨ ਸਿੰਘ ਵਧੇਰੇ ਚਤੁਰ ਸੀ, ਜੋ ਸ਼ੇਰਿ-ਪੰਜਾਬ ਦਾ ਵਜ਼ੀਰੇਆਜ਼ਮ ਰਿਹਾ। ਇਸੇ ਦਾ ਪੁੱਤਰ ਰਾਜਾ ਹੀਰਾ ਸਿੰਘ ਸੀ। ਧਿਆਨ ਸਿੰਘ ਨੂੰ ਇਹ ਭੁਲੇਖਾ ਲੱਗਾ ਕਿ ਜੇਕਰ ਮੈਂ ਮਹਾਰਾਜਾ ਰਣਜੀਤ ਸਿੰਘ ਦੇ ਸਾਰੇ ਸ਼ਹਿਜ਼ਾਦੇ ਜਿਵੇਂ ਕਿਵੇਂ ਮਰਵਾ ਦਿਆਂ ਤੇ ਲਾਹੌਰ ਦੇ ਤਖ਼ਤ ਉਤੇ ਆਪਣੇ ਪੁਤਰ ਹੀਰਾ ਸਿੰਘ ਨੂੰ ਬਿਠਾ ਸਕਦਾ ਹਾਂ। ਇਸੇ ਮਨੋਰਥ ਲਈ ਇਸ ਨੇ ਸਾਰੀਆਂ ਚਾਲਾਂ ਚੱਲੀਆਂ। ਅਖ਼ੀਰ ਸੰਧਾਵਾਲੀਆ ਹੱਥੋਂ ਲਾਹੌਰ ੧੫ ਸਤੰਬਰ ੧੮੪੩ ਨੂੰ ਕਿਲ੍ਹੇ ਵਿਚ ਮਾਰਿਆ ਗਿਆ।

***ਪਰਤਾਪ ਸਿੰਘ ਕੰਵਰ :*** ਮਹਾਰਾਜਾ ਸ਼ੇਰ ਸਿੰਘ ਦਾ ਪੁੱਤਰ ਜਿਸਨੂੰ ਪਿਤਾ ਨਾਲ ੧੫ ਸਤੰਬਰ ੧੮੪੩ ਨੂੰ ਸ. ਲਹਿਣਾ ਸਿੰਘ ਨੇ ਤਲਵਾਰ ਨਾਲ ਮੌਤ ਦੇ ਘਾਟ ਉਤਾਰਿਆ।

***ਪਿਸ਼ੌਰਾ ਸਿੰਘ ਕੰਵਰ :*** ਮਹਾਰਾਜਾ ਰਣਜੀਤ ਸਿੰਘ ਦਾ ਪੁੱਤਰ। ਇਸ ਨੂੰ ਜਵਾਹਰ ਸਿੰਘ ਨੇ ਸਾਜ਼ਸ਼ ਕਰ ਕੇ ਅਟਕ ਦੇ ਕਿਲ੍ਹੇ ਵਿਚ ਮਰਵਾ ਦਿੱਤਾ ਸੀ।

***ਪਹਾੜਾ ਸਿੰਘ :*** ਫ਼ਰੀਦਕੋਟ ਦਾ ਰਈਸ ਜੋ ਖ਼ਾਲਸਾ ਦਰਬਾਰ ਦਾ ਵਿਰੋਧੀ ਤੇ ਅੰਗਰੇਜ਼ਾਂ ਦਾ ਤਰਫ਼ਦਾਰ ਸੀ। ਇਸਦੇ ਆਦਮੀਆਂ—ਘਮੰਡ ਸਿੰਘ ਤੇ ਮੀਹਾਂ ਸਿੰਘ ਆਦਿ ਨੇ ਫੇਰੂ ਸ਼ਹਿਰ ਦੀ ਜੰਗ ਸਮੇਂ ਅੰਗ੍ਰੇਜ਼ਾਂ ਨੂੰ ਕਈ ਭੇਤ ਦੇ ਕੇ ਖ਼ਾਲਸਾ ਫ਼ੌਜ ਨੂੰ ਨੁਕਸਾਨ ਪਹੁੰਚਾਇਆ।

***ਬੀਰ ਸਿੰਘ ਭਾਈ :*** ਇਹ ਪਿੰਡ ਗੱਗੋਬੂਹਾ ਦੇ ਜੰਮਪਲ ਤੇ ਨੌਰੰਗਾਬਾਦ ਜ਼ਿਲ੍ਹਾ ਅੰਮ੍ਰਿਤਸਰ ਦੇ ਵਸਨੀਕ ਇਕ ਜਪੀ ਤਪੀ ਮਹਾਂਪੁਰਸ਼ ਸਨ ਜੋ ਡੋਗਰਿਆਂ ਦੀਆਂ ਕਾਲੀਆਂ ਕਰਤੂਤਾਂ ਨੂੰ ਨਫ਼ਰਤ ਦੀ ਨਿਗ੍ਹਾ ਨਾਲ ਦੇਖਦੇ ਸਨ। ਇਨ੍ਹਾਂ ਪਾਸ ਡੇਢ ਕੁ ਹਜ਼ਾਰ ਫ਼ੌਜ ਵੀ ਸੀ। ਅਤਰ ਸਿੰਘ ਸੰਧਾਵਾਲੀਆ ਤੇ ਕੰਵਰ ਕਸ਼ਮੀਰਾ ਸਿੰਘ ਇਨ੍ਹਾਂ ਦੀ ਸ਼ਰਨ ਆ ਗਏ। ਰਾਜਾ ਹੀਰਾ ਸਿੰਘ ਨੇ ਫ਼ੌਜ ਚਾੜ੍ਹ ਦਿੱਤੀ, ਜਿਸ ਵਿਚ ਉਕਤ ਸਰਦਾਰ ਤੇ ਬਾਬਾ ਬੀਰ ਸਿੰਘ ਜੀ ਤੋਪਾਂ ਦੇ ਗੋਲਿਆਂ ਦਾ ਸ਼ਿਕਾਰ ਹੋ ਕੇ ਮਾਰੇ ਗਏ। (ਕੁਝ ਲੇਖਕਾਂ ਇਨ੍ਹਾਂ ਦੇ ਡੇਰੇ ਦਾ ਨਾਮ ਔਰੰਗਾਬਾਦ ਲਿਖਿਆ ਹੈ ਜੋ ਭੁਲ ਹੈ। ਦਰਅਸਲ ਪਿੰਡ ਦਾ ਨਾਮ ਨੌਰੰਗਾਬਾਦ ਹੈ ਜੋ ਕਿ ਤਰਨ ਤਾਰਨ ਤੋਂ ੪ ਕੁ ਮੀਲ ਦੱਖਣ ਪੂਰਬ ਵੱਲ ਹੈ।)

***ਭੀਮ ਸਿੰਘ ਦੀਵਾਨ :*** ਰਾਜਾ ਸੁਚੇਤ ਸਿੰਘ ਦਾ ਸਾਥੀ ਜੋ ਲਾਹੌਰ ਜੂਝਦਾ ਮਰਿਆ।

***ਮਜ਼ਹਰ ਅਲੀ ਖ਼ਾਂ :*** ਇਕ ਤੋਪਖ਼ਾਨੇ ਦਾ ਕੁਮੇਦਾਨ, ਜਿਸ ਦੇ ਅਧੀਨ ੭ ਤੋਪਾਂ ਸਨ।

***ਮਾਖੇ ਖ਼ਾਂ :*** ਇਹ ਛੋਟੇ ਤੋਪਖ਼ਾਨੇ (ਜਬੂਰਖ਼ਾਨੇ) ਦਾ ਕੁਮੇਦਾਨ ਸੀ ਜੋ ਪਹਿਲਾਂ ਫੇਰੂ ਸ਼ਹਿਰ ਦੀ ਲੜਾਈ ਵਿਚ ਗੁਲਾਬ ਸਿੰਘ ਦਾ ਹਥਠੋਕਾ ਹੋਣ ਕਰ ਕੇ ਮਨ ਲਾ ਕੇ ਨਹੀਂ ਸੀ ਲੜਿਆ। ਹਾਲਤ ਬਦਲਣ ਕਾਰਨ ਸਭਰਾਉਂ ਵਿਚ ਇਸਨੇ ਚੰਗੇ ਜੌਹਰ ਵਿਖਾਏ ਤੇ ਪ੍ਰਾਣ ਨਿਛਾਵਰ ਕੀਤੇ।

***ਮੁਹਕਮਦੀਨ :*** ਕਿਤੇ ਕਿਤੇ ਇਹ ਨਾਂ 'ਮੌਜੁਮਦੀਨ' ਲਿਖਿਆ ਮਿਲਦਾ ਹੈ। ਪ੍ਰੋ. ਸੀਤਾ ਰਾਮ ਕੋਹਲੀ ਦੇ ਅਨੁਮਾਨ ਅਨੁਸਾਰ ਇਹ ਜਗਰਾਉਂ ਦੇ ਮੁਨਸ਼ੀ ਰੱਜਬ ਅਲੀ ਦਾ ਕੋਈ ਰਿਸ਼ਤੇਦਾਰ ਸੀ।

***ਮੇਵਾ ਸਿੰਘ :*** ਜਰਨੈਲ ਮੇਵਾ ਸਿੰਘ ਮਜੀਠੀਆ ਅਧੀਨ ਚਾਰ ਹਜ਼ਾਰ ਫ਼ੌਜ ਤੇ ੧੪ ਤੋਪਾਂ ਸਨ, ਇਹ ਫ਼ੌਜੀ ਪੰਚਾਇਤ ਦਾ ਮੋਹਰੀ ਆਗੂ ਸੀ। ਰਾਜਾ ਗੁਲਾਬ ਸਿੰਘ ਦੇ ਧੜੇ ਨਾਲ ਸੰਬੰਧਿਤ ਹੋਣ ਕਰਕੇ ਇਹ ਪਹਿਲਾਂ ਵਿੰਗ-ਟੇਢ ਕਰ ਕੇ ਮੈਦਾਨੋਂ ਟਿਭਣਾ ਚਾਹੁੰਦਾ ਸੀ ਪਰ ਫਿਰ ਸਿੰਘਾਂ ਦਾ ਰੁਖ਼ ਦੇਖ ਕੇ ਸਭਰਾਉਂ ਦੀ ਜੰਗ ਵਿਚ ਜੋਧਿਆਂ

ਵਾਂਙ ਲੜ ਕੇ ਸ਼ਹੀਦ ਹੋਇਆ। ਕਵੀ ਲਿਖਦਾ ਹੈ, 'ਮੇਵਾ ਸਿੰਘ ਤੇ ਮਾਖੇ ਖ਼ਾਂ ਹੋਏ ਸਿਧੇ।' ਸਿਧੇ ਦਾ ਭਾਵ ਕੁਟਿਲਤਾ ਤੇ ਦੁਚਿਤੀ ਤਿਆਗਣਾ ਹੈ।

***ਰਣਜੀਤ ਸਿੰਘ ਮਹਾਰਾਜਾ :*** ਸ਼ੇਰਿ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦਾ ਜਨਮ ੧੩ ਨਵੰਬਰ ੧੭੮੦ ਈ. ਨੂੰ ਹੋਇਆ ਤੇ ਦੇਹਾਂਤ ੨੭ ਜੂਨ ੧੮੩੯ ਨੂੰ। ਸਿਖ ਰਾਜ ਸਮੇਂ ਇਨ੍ਹਾਂ ਨੂੰ 'ਸਰਕਾਰ' ਕਹਿ ਕੇ ਯਾਦ ਕੀਤਾ ਜਾਂਦਾ ਸੀ। ਕਵੀ ਨੇ ਇਹ ਪਦ ਕਈ ਵਾਰ ਵਰਤਿਆ ਹੈ।

***ਰਣਜੋਧ ਸਿੰਘ :*** ਇਹ ਲਹਿਣਾ ਸਿੰਘ ਮਜੀਠੀਏ ਦਾ ਛੋਟਾ ਭਾਈ ਤੇ ਫਿਲੌਰ ਦੇ ਕਿਲ੍ਹੇ ਦਾ ਹਾਕਮ ਸੀ। ਜਦੋਂ ਫ਼ਿਰੋਜ਼ਪੁਰ ਵੱਲ ਸਿੰਘਾਂ ਤੇ ਫ਼ਿਰੰਗੀਆਂ ਦੀ ਟੱਕਰ ਦਾ ਇਸਨੂੰ ਪਤਾ ਲੱਗਾ ਤਾਂ ਇਹ ਲੁਧਿਆਣੇ ਵੱਲ ਨੂੰ ਵਧਿਆ ਪਰ ਇਸਦੀ ਡੋਗਰਾ ਰਾਜਪੂਤ ਸੈਨਾ ਭੱਜ ਗਈ, ਜਿਸ ਕਰਕੇ ਇਹ ਵੀ ਘਬਰਾ ਕੇ ਪਾਸੇ ਖਿਸਕ ਗਿਆ।

***ਲਹਿਣਾ ਸਿੰਘ ਸੰਧਾਂਵਾਲੀਆ :*** ਸੰਧਾਂਵਾਲੀਏ ਮਹਾਰਾਜਾ ਰਣਜੀਤ ਸਿੰਘ ਦਾ ਭਾਈਚਾਰਾ ਸੀ। ਇਨ੍ਹਾਂ ਦਾ ਵਡੇਰਾ ਭਾਈ ਬੁੱਢਾ ਸਿੰਘ ਜਿਸ ਦੇ ਦੋ ਪੁੱਤਰ ਸਨ— ਨੌਧ ਸਿੰਘ ਤੇ ਚੰਦਾ ਸਿੰਘ। ਨੌਧ ਸਿੰਘ ਦਾ ਚੜ੍ਹਤ ਸਿੰਘ, ਚੜ੍ਹਤ ਸਿੰਘ ਦਾ ਮਹਾਂ ਸਿੰਘ, ਮਹਾਂ ਸਿੰਘ ਦਾ ਰਣਜੀਤ ਸਿੰਘ। ਚੰਦਾ ਸਿੰਘ ਦਾ ਪੁੱਤਰ ਦੀਦਾਰ ਸਿੰਘ, ਦੀਦਾਰ ਸਿੰਘ ਦਾ ਅਮੀਰ ਸਿੰਘ, ਅਮੀਰ ਸਿੰਘ ਦੇ ਪੁੱਤਰ ਸਨ—ਬੁਧ ਸਿੰਘ, ਅਤਰ ਸਿੰਘ ਤੇ ਲਹਿਣਾ ਸਿੰਘ। ਲਹਿਣਾ ਸਿੰਘ ਡੋਗਰਿਆਂ ਦਾ ਅਤਿ ਵਿਰੋਧੀ ਸੀ। ਇਹ ਧਿਆਨ ਸਿੰਘ ਦੀਆਂ ਚਾਲਾਂ ਵਿਚ ਆ ਕੇ ਮਹਾਰਾਜਾ ਸ਼ੇਰ ਸਿੰਘ ਤੇ ਕੰਵਰ ਪ੍ਰਤਾਪ ਸਿੰਘ ਦਾ ਘਾਤਕ ਬਣਿਆ ਤੇ ਦੂਜੇ ਦਿਨ ੧੬ ਸਤੰਬਰ ੧੮੪੩ ਨੂੰ ਆਪ ਵੀ ਰਾਜਾ ਹੀਰਾ ਸਿੰਘ ਦੇ ਆਦਮੀਆਂ ਹੱਥੋਂ ਮਾਰਿਆ ਗਿਆ।

***ਲਹਿਣਾ ਸਿੰਘ ਮਜੀਠੀਆ :*** ਸ. ਦੇਸਾ ਸਿੰਘ ਮਜੀਠੀਏ ਦਾ ਪੁੱਤਰ ਜੋ ਬੜਾ ਹੀ ਬੁੱਧੀਮਾਨ ਸੀ। ਇਹ ਜੋਤਿਸ਼ ਤੇ ਸਾਇੰਸ ਵਿਚ ਕਾਫ਼ੀ ਨਿਪੁੰਨਤਾ ਰਖਦਾ ਸੀ। ਇਸ ਨੇ ਇਕ ਘੜੀ ਬਣਾਈ ਜੋ ਘੜੀਆਂ, ਪਲਾਂ ਤੋਂ ਇਲਾਵਾ ਚੰਦ ਦਾ ਵਧਣਾ ਘਟਣਾ ਵੀ ਦੱਸਦੀ ਸੀ। ਤਿੰਨ ਗੋਲੀਆਂ ਵਾਲੀ ਬੰਦੂਕ ਇਸੇ ਦੀ ਕਾਢ ਸੀ। ਨਵੀਆਂ ਤੋਪਾਂ ਬਣਾਉਣ ਵਿਚ ਇਹ ਪ੍ਰਸਿੱਧ ਸੀ। ਇਹ ਲਾਹੌਰ ਦਰਬਾਰ ਦੀ ਖ਼ਰਾਬ ਹਾਲਤ ਦੇਖ ਕੇ ਮਾਰਚ ੧੮੪੪ ਵਿਚ ਬਨਾਰਸ ਚਲਿਆ ਗਿਆ ਸੀ।

***ਲਾਲ ਸਿੰਘ*** : ਰੁਹਤਾਸ ਲਾਗੇ ਪਿੰਡ ਸੰਘੋਈ ਜ਼ਿਲ੍ਹਾ ਜਿਹਲਮ ਦੇ ਵਸਨੀਕ ਮਿਸਰ ਜੱਸੇ ਦਾ ਪੁੱਤਰ ਸੀ। ਜਵਾਹਰ ਸਿੰਘ ਦੇ ਕਤਲ ਪਿਛੋਂ ਇਹ ਵਜ਼ੀਰ ਬਣਿਆ। ਇਸ ਨੇ ਅੰਗ੍ਰੇਜ਼ਾਂ ਨਾਲ ਰਲ ਕੇ ਸਿਖ ਰਾਜ ਨੂੰ ਤਬਾਹ ਕਰਨ ਲਈ ਹਰ ਕਮੀਨੀ ਹਰਕਤ ਕੀਤੀ। ਇਹ ਸਮਾ ਬੜਾ ਮੰਦ-ਭਾਗਾ ਸੀ ਜਦ ਫ਼ੌਜ ਦਾ ਸੈਨਾਪਤੀ ਪੂਰਬੀਆ ਤੇਜ ਸਿੰਘ

ਤੇ ਵਜ਼ੀਰੇ-ਆਜ਼ਮ ਨੀਚ ਲਾਲ ਸਿੰਘ ਬਣੇ। ਇਹ ਦੋਵੇਂ ਗੁਲਾਬ ਸਿੰਘ ਦੇ ਇਸ਼ਾਰਿਆਂ 'ਤੇ ਚਲਦੇ ਸਨ ਤੇ ਲਾਲ ਸਿੰਘ ਲੋਭ-ਵਸ ਅੰਗ੍ਰੇਜ਼ਾਂ ਦੀ ਕਠਪੁਤਲੀ ਬਣ ਚੁੱਕਾ ਸੀ। ਗੁਲਾਬ ਸਿੰਘ ਨੇ ਤਾਂ ਜੰਮੂ ਸਟੇਟ ਲੈ ਲਈ, ਲਾਲ ਸਿੰਘ ਦਾ ਕੁਝ ਨਾ ਬਣਿਆ। ਇਸ ਨੇ ਲਾਹੌਰ ਦਰਬਾਰ ਵਲੋਂ ਇਮਾਮੁੱਦੀਨ ਹਾਕਮ ਜੰਮੂ ਦੇ ਨਾਂ ਗੁਪਤ ਚਿੱਠੀ ਭੇਜੀ ਕਿ ਜੰਮੂ, ਗੁਲਾਬ ਸਿੰਘ ਨੂੰ ਨਾ ਸੌਂਪਿਆ ਜਾਵੇ। ਇਹ ਚਿੱਠੀ ਅੰਗ੍ਰੇਜ਼ਾਂ ਹੱਥ ਆ ਗਈ, ਇਸ ਕਰਕੇ ਇਸ ਨਿਮਕਹਰਾਮ ਨੂੰ ਕੈਦ ਕਰ ਕੇ ਆਗਰੇ ਭੇਜ ਦਿੱਤਾ ਗਿਆ ਤੇ ਅੰਤ ਇਹ ੧੮੬੬ ਵਿਚ ਡੇਹਰਾਦੂਨ ਮਰਿਆ। ਇਕ ਸਮਕਾਲੀ ਤ੍ਵਾਰੀਖ਼ਦਾਨ ਲਿਖਦਾ ਹੈ, "ਲਾਲ ਸਿੰਘ ਸੰਘੋਈ ਦਾ ਪੋਠੋਹਾਰੀ ਬ੍ਰਾਹਮਣ ਸੀ। 'ਪੋਠੋਹਾਰ' ਜਿਹਲਮ ਤੇ ਅਟਕ ਦੇ ਦਰਮਿਆਨ ਵਾਲੇ ਇਲਾਕੇ ਨੂੰ ਕਹਿੰਦੇ ਹਨ। ਇਸ ਥਾਂ ਦੇ ਵਸਨੀਕ ਚਾਹੇ ਹਿੰਦੂ ਹਨ, ਚਾਹੇ ਮੁਸਲਮਾਨ, ਇਹ ਇਕ ਰੋਟੀ ਦੇ ਟੁਕੜੇ ਪਿਛੇ ਬੇਈਮਾਨ ਹੋ ਜਾਂਦੇ ਹਨ।"

> "ਲਾਲ ਸਿੰਘ ਅਜ਼ ਕੌਮਿ ਬ੍ਰਾਹਮਨ ਵ ਸਕਨਾ ਸੰਘੋਈ (ਪੋਠੋਹਾਰ)
> ਇਲਾਕਾ ਮਾਬੈਨ ਜਿਹਲਮ ਵ ਸਿੰਧਹਾ 'ਪੋਠੋਹਾਰ' ਮੀਗੋਯੰਦ।
> ਵ ਅਹਾਲੀਆਨਿ ਪੋਠੋਹਾਰ—ਚਿ ਹਿੰਦੂ ਵ ਚਿ ਮੁਸਲਮਾਨ
> ਬਰਾਇ ਯਕ ਪਾਰਾਇ ਨਾਨ, ਬੇਈਮਾਨ ਮੀਸ਼ਵੰਦ।"
>
> *(ਤ੍ਵਾਰੀਖ਼ਨਾਮਾ ਕਲਮੀ, ਸਟੇਟ ਆਰਕਾਇਵਜ਼, ਪਟਿਆਲਾ)*

ਅਲੈਗਜ਼ੰਡਰ ਗਾਰਡਨਰ ਲਿਖਦਾ ਹੈ, 'ਖ਼ਾਲਸਾ ਫ਼ੌਜ ਦੇ ਇਹ ਦੋ ਨਖਿੱਧ ਬਾਮ੍ਹਣ ਜਰਨੈਲ ਤੇਜ ਸਿੰਘ ਤੇ ਲਾਲ ਸਿੰਘ ਵਰਗੇ ਨੀਚ ਇਨ੍ਹਾਂ ਤੋਂ ਪਹਿਲਾਂ ਸੰਸਾਰ ਵਿਚ ਪੈਦਾ ਨਹੀਂ ਹੋਏ, ਸ਼ਾਹ ਮੁਹੰਮਦ ਨੇ ਇਨ੍ਹਾਂ ਗ਼ੱਦਾਰਾਂ ਦੀ ਖੁਲ੍ਹ ਕੇ ਨਿਖੇਧੀ ਨਹੀਂ ਕੀਤੀ, ਕੇਵਲ ਸੰਕੇਤ ਹੀ ਹੈ। ਲਾਲ ਸਿੰਘ ਦਾ ਨਾਂ ਤਾਂ ਨਹੀਂ ਪਰ ਸਮਕਾਲੀ ਕਵੀ ਮਟਕ ਨੇ ਸਾਫ਼ ਲਿਖਿਆ ਹੈ:

> ਲਾਲੂ ਦੀ ਲਾਲੀ ਗਈ, ਤੇਜੂ ਦਾ ਗਿਆ ਤੇਜ।
> ਰਣ ਵਿਚ ਪਿੱਠ ਦਿਖਾਇਕੇ, ਮੋਢਾ ਆਇ ਫੇਰ।

## (੨) ਸਾਹਿੱਤਕ ਪੱਖ

ਪੰਜਾਬੀ ਸਾਹਿਤ ਦਾ ਇਤਿਹਾਸ ਵਾਚਿਆਂ ਪਤਾ ਲਗਦਾ ਹੈ ਕਿ ਅਠਾਰ੍ਹਵੀਂ ਉੱਨੀਵੀਂ ਸਦੀ ਦੇ ਕਿੱਸਾਕਾਰ ਵਧੇਰੇ ਰੋਮਾਂਟਿਕ ਬ੍ਰਿਤਾਂਤਾਂ ਵਿਚ ਹੀ ਗ਼ਲਤਾਨ ਰਹੇ ਹਨ। ਜੇਕਰ ਉਹ ਸਾਧਾਰਣ ਪੇਂਡੂ ਕਵੀ ਸਨ ਤਾਂ ਸੀਹਰਫੀਆਂ, ਬਾਰਾਂਮਾਂਹਿਆਂ ਵਿਚ ਆਪਣੀ ਪ੍ਰੇਮ-ਪੀੜਾ ਯਾ ਹੋਰ ਕੋਈ ਇਹੋ ਜੇਹੀ ਪ੍ਰੀਤ-ਕਹਾਣੀ ਲਿਖ ਕੇ ਬਸ ਕਰਦੇ

ਰਹੇ। ਜੋ ਜ਼ਰਾ ਆਲਮ ਫਾਜ਼ਲ ਸਨ ਤਾਂ ਉਨ੍ਹਾਂ ਫ਼ਾਰਸੀ ਅਰਬੀ ਦੇ ਕਿੱਸੇ ਹੂਬਹੂ ਪੰਜਾਬੀ ਵਿਚ ਉਲਥਾ ਦਿਤੇ। ਦੇਸ ਦੇ ਵਾਤਾਵਰਣ ਤੇ ਸੰਸਕ੍ਰਿਤੀ ਅਤੇ ਸਮਾਜ ਦੀ ਅਵਸਥਾ ਦਾ ਕੋਈ ਧਿਆਨ ਨਹੀਂ ਰੱਖਿਆ। ਸਮਕਾਲੀ ਕਵੀ ਗ਼ੁਲਾਮ ਰਸੂਲ, ਅਹਿਮਦ ਯਾਰ, ਇਮਾਮ ਬਖ਼ਸ਼ ਆਦਿ ਦੀ ਰਚਨਾ ਤੋਂ ਇਹੋ ਕੁਝ ਪ੍ਰਗਟ ਹੁੰਦਾ ਹੈ। ਲੇਕਿਨ ਸ਼ਾਹ ਮੁਹੰਮਦ ਦੀ ਕਵੀ-ਆਤਮਾ ਹੋਰ ਮਿੱਟੀ ਦੀ ਬਣੀ ਹੋਈ ਸੀ, ਉਹ ਦੇਸ ਦੀ ਸੰਸਕ੍ਰਿਤੀ, ਸ੍ਵਰਾਜ ਤੇ ਆਨ ਸ਼ਾਨ ਦਾ ਗਿਆਤਾ ਸੀ। ਜਦ ਵੀ ਪੰਜਾਬ ਦੀ ਆਜ਼ਾਦੀ ਉਤੇ ਗਹਿਰੀ ਸੱਟ ਪਈ ਤਾਂ ਕਵੀ ਦਾ ਹਿਰਦਾ ਵਲੂੰਧਰਿਆ ਗਿਆ ਤੇ ਉਸ ਰਵਾਇਤੀ ਕਵਿਤਾ ਦੇ ਵਹਿਣ ਵਿਚੋਂ ਨਿਕਲ ਕੇ ਪੰਜਾਬ ਦੀ ਬੀਰਤਾ ਤੇ ਸ. ਸ਼ਾਮ ਸਿੰਘ ਵਰਗੇ ਸੁਤੰਤ੍ਰਤਾ-ਸੰਗ੍ਰਾਮੀਆਂ ਦਾ ਜੱਸ ਗਾਉਣਾ ਹੀ ਸੱਚੀ ਸਾਹਿਤਕਾਰੀ ਸਮਝੀ। ਅੱਗ੍ਰਗਾਮੀ ਤੇ ਮੌਲਿਕ ਕਲਾਕਾਰ ਉਹ ਹੁੰਦਾ ਹੈ ਜੋ ਸਮਾਜਕ ਲੋੜਾਂ ਅਨੁਸਾਰ ਨਰੋਈ ਜ਼ਿੰਦਗੀ ਲਈ ਨਵੀਂ ਸਾਰਥਕ ਗੱਲ ਕਰੇ। ਪੁਰਾਣੇ ਕਿੱਸਿਆਂ ਨੂੰ ਚਿੱਥਣਾ, ਪੀਠੇ ਨੂੰ ਪੀਹਣਾ ਰੂੜ੍ਹੀਵਾਦੀ ਲੋਕਾਂ ਦਾ ਕੰਮ ਹੈ ਪਰ ਸ਼ਾਹ ਮੁਹੰਮਦ ਨੇ ਆਪਣੇ ਸਮੇਂ ਵਿਚ ਜੰਗਨਾਮਾ ਲਿਖ ਕੇ ਇਕ ਨਵਾਂ ਸਾਹਿਤਕ ਕਾਰਨਾਮਾ ਕੀਤਾ ਜਿਸ ਨੇ ਪੰਜਾਬ ਨੂੰ ਸ੍ਵੈਮਾਣ ਤੇ ਅਣਖ ਦਾ ਜੀਵਨ ਜੀਉਣ ਦੀ ਪ੍ਰੇਰਨਾ ਦਿੱਤੀ। ਇਸ ਨੁਕਤੇ ਤੋਂ ਸ਼ਾਹ ਮੁਹੰਮਦ ਪੰਜਾਬ ਦਾ ਪਹਿਲਾ ਕੌਮੀ ਸ਼ਾਇਰ ਹੈ ਜਿਸਨੇ ਪੰਜਾਬੀ ਬਹਾਦਰਾਂ ਦੇ ਕਾਰਨਾਮੇ ਗਾ ਕੇ ਕਈ ਪੀੜ੍ਹੀਆਂ ਦੀਆਂ ਰੂਹਾਂ ਨੂੰ ਸਾਵਧਾਨ ਕਰੀ ਰੱਖਿਆ ਹੈ। ਉੱਨੀਵੀਂ ਸਦੀ ਦੇ ਬਹੁਤ ਸਾਰੇ ਪੰਜਾਬੀ ਇਸ ਘਟਨਾ ਦਾ ਨਿਜੀ ਅਨੁਭਵ ਰਖਦੇ ਸਨ ਯਾ ਉਨ੍ਹਾਂ ਦੇ ਕਿਸੇ ਸੰਗੀ ਸਾਥੀ ਨੂੰ ਇਸ ਦਾ ਜ਼ਾਤੀ ਤਜਰਬਾ ਸੀ, ਅਜੇਹੇ ਲੋਕ ਕਿਤਨਾ ਚਿਰ ਸ਼ਾਹ ਮੁਹੰਮਦ ਦੀਆਂ ਸਤਰਾਂ ਪੜ੍ਹ ਪੜ੍ਹ ਕੇ ਪੰਜਾਬੀ ਸਮਰੱਥਾ ਤੇ ਸ਼ਕਤੀ ਅਤੇ ਪੰਜਾਬੀ ਆਨ ਸ਼ਾਨ ਦਾ ਚਿਤ੍ਰ ਆਪਣੀਆਂ ਅੱਖਾਂ ਅੱਗੇ ਲਿਆਉਂਦੇ ਹੋਣਗੇ ਤੇ ਅੰਗ੍ਰੇਜ਼ੀ ਰਾਜ ਦੀਆਂ ਬਰਕਤਾਂ ਦੱਸਣ ਵਾਲਿਆਂ ਨੂੰ ਸ਼ਰਮਿੰਦਿਆਂ ਕਰਦੇ ਹੋਣਗੇ ਤੇ ਆਪਣੀ ਰਾਜਨੀਤਕ ਬੇਸਮਝੀ ਉਤੇ ਸ਼ੋਕ ਦੇ ਅੱਥਰੂ ਵੀ ਕੇਰਦੇ ਹੋਣਗੇ। ਇਹ ਸ਼ਾਹ ਮੁਹੰਮਦ ਦੀ ਕਲਮ ਦੀ ਕਰਾਮਾਤ ਸੀ ਕਿ ਉਸ ਨੇ ਆਜ਼ਾਦੀ ਲਈ ਜੂਝ ਮਰਨ ਵਾਲਿਆਂ ਸਤਲੁਜ ਦੇ ਸ਼ਹੀਦਾਂ ਨੂੰ ਸਦਾ ਲਈ ਅਮਰ ਕਰ ਦਿੱਤਾ।

### *(ੳ) ਕਥਾ-ਵਸਤੂ*

'ਜੰਗਨਾਮਾ' ਵਿਉਂਤ ਕੇ ਰਚੀ ਲੰਮੀ ਕਵਿਤਾ ਹੋਣ ਕਰਕੇ ਇਕ ਪ੍ਰਬੰਧ-ਕਾਵਿ ਹੈ ਜਿਸ ਦਾ ਕਥਾ-ਵਸਤੂ ਡੋਗਰਾਗਰਦੀ ਤੇ ਫ਼ਿਰੰਗੀਗਰਦੀ ਕਾਰਨ ਹੋਇਆ ਸਿਖ ਰਾਜ ਦਾ ਵਿਨਾਸ਼ ਹੈ। ਕੋਈ ਵੀ ਪੰਜਾਬੀ ਇਹ ਵਸਤੂ ਲੈ ਕੇ ਰਾਜ਼ੀ ਨਹੀਂ। ਕੌਣ ਹੈ ਜੋ

ਆਪਣੇ ਬਜ਼ੁਰਗਾਂ ਦੀ ਵਿਨਾਸ਼-ਕਥਾ ਸੁਣਨੀ ਪਰਵਾਨ ਕਰੇ। ਆਮ ਤੌਰ 'ਤੇ ਕਸਬੀ ਕਲਾਕਾਰਾਂ ਵਲੋਂ ਇਹੋ ਹੁੰਦਾ ਰਿਹਾ ਹੈ ਕਿ ਰਾਮਾਇਣ ਮਹਾਂਭਾਰਤ ਯਾ ਸ਼ਾਹਨਾਮੇ ਤੇ ਅਲਫ਼ ਲੈਲਾ ਦੀ ਕਹਾਣੀ ਦੇ ਨਾਇਕ ਨਾਇਕਾਵਾਂ ਦਾ ਦੁਖਾਂਤ ਪੜ੍ਹ ਸੁਣ ਕੇ ਪਾਠਕ ਆਪਣੇ ਮਨ ਨੂੰ ਸਮਝਾਉਣੀਆਂ ਦਿੰਦਾ ਰਹਿੰਦਾ ਹੈ ਪਰ ਸ਼ਾਹ ਮੁਹੰਮਦ ਇਕ ਚੇਤਨ ਤੇ ਦਲੇਰ ਕਲਾਕਾਰ ਹੈ ਜਿਸ ਨੇ ਬੜੇ ਜਿਗਰੇ ਨਾਲ ਪੰਜਾਬ ਦੀ ਆਪ-ਬੀਤੀ ਨੂੰ ਵਿਅੰਗਾਂ, ਕਟਾਖਾਂ ਸਹਿਤ ਸੰਜਮ ਨਾਲ ਸੋਹਣੀ ਤਰ੍ਹਾਂ ਕਲਮਬੰਦ ਕੀਤਾ।

ਉਦੋਂ ਇਹ ਗਾਥਾ ਅਜੇ ਇਤਿਹਾਸਕ ਵਸਤੂ ਨਹੀਂ ਸੀ ਬਣੀ ਤੇ ਲੋਕ-ਕਲਪਨਾ ਨੇ ਇਸ ਦਾ ਵਿਰਾਟ ਕਲੇਵਰ ਨਹੀਂ ਸੀ ਸਾਜਿਆ। ਚੂੰਕਿ ਸ਼ਾਹ ਮੁਹੰਮਦ ਇਕ ਦੇਸ ਭਗਤ ਲੋਕ-ਕਵੀ ਸੀ, ਇਸ ਲਈ ਉਸ ਦੇ ਦੇਸ ਨਾਲ ਜੋ ਗੱਲ ਵਾਪਰੀ ਉਸਨੇ ਕਲਾਕਾਰ ਹਿਰਦੇ ਨੂੰ ਹਲੂਣ ਦਿੱਤਾ ਤੇ ਉਹ ਉਸੇ ਰੰਗ ਵਿਚ ਪੰਜਾਬੀਅਤ ਦਾ ਵਕੀਲ ਬਣ ਕੇ ਅੱਗੇ ਆਇਆ। ਹਰ ਕਥਾ ਵਿਚ ਇਕ ਨਾਇਕ ਹੁੰਦਾ ਹੈ ਤੇ ਇਕ ਪ੍ਰਤਿਨਾਇਕ। ਇਸ ਜੰਗਨਾਮੇ ਦਾ ਨਾਇਕ ਪੰਜਾਬ ਦੀ ਸੁਤੰਤ੍ਰਤਾ ਤੇ ਤੇਜ ਪਰਤਾਪ ਵਾਲੀ ਸੂਰਮਗਤੀ ਹੈ ਜੋ ਸ. ਸ਼ਾਮ ਸਿੰਘ ਦੇ ਸੰਘਰਸ਼ਮਈ ਜੀਵਨ ਵਿਚ ਸਿਖਰਾਂ ਨੂੰ ਛੋਂਹਦੀ ਹੈ। ਇਸ ਕਥਾ ਦਾ ਪ੍ਰਤਿਨਾਇਕ ਡੋਗਰਾਗਰਦੀ, ਬੁਰਛਾ-ਗਰਦੀ ਅਤੇ ਫ਼ਿਰੰਗੀ ਕੂਟਨੀਤੀ ਹੈ ਜਿਸਦੀ ਕਵੀ ਥਾਂ ਥਾਂ ਥਿੱਕ ਲਾਹੁੰਦਾ ਹੈ। ਕਮਾਲ ਇਹ ਹੈ ਕਿ ਕਵੀ ਨੇ ਸਾਰੇ ੧੦੫ ਬੈਂਤਾਂ ਵਿਚ ਲਾਹੌਰ ਦਰਬਾਰ ਦੀ ਖ਼ਾਨਾਜੰਗੀ ਤੇ ਅੰਗ੍ਰੇਜ਼ਾਂ ਨਾਲ ਹੋਈ ਪਹਿਲੀ ਲੜਾਈ ਦੀ ਹਰ ਮਹੱਤਵਪੂਰਨ ਘਟਨਾ ਨੂੰ ਇਕ ਲੜੀ ਵਿਚ ਪਰੋ ਕੇ ਇਕ ਪ੍ਰਭਾਵਸ਼ਾਲੀ ਸ਼ਾਹਕਾਰ ਰਚ ਦਿੱਤਾ ਹੈ ਜੋ ਥਾਂ ਥਾਂ ਅਣਖੀਲੀ ਬੀਰ ਪੰਜਾਬੀਅਤ ਨੂੰ ਟੁੰਬਦਾ ਹੋਇਆ 'ਨਹੀਂ ਮੋੜਦੇ ਸੂਰਮੇ ਅੰਗ ਮੀਆਂ' 'ਤੇ ਜਾ ਖ਼ਤਮ ਹੁੰਦਾ ਹੈ।

ਕਵੀ ਨੇ ਇਤਨੇ ਵੱਡੇ ਪਸਾਰੇ ਵਾਲੇ ਘਟਨਾ-ਚਕ੍ਰ ਨੂੰ ਬੜੀ ਹੀ ਸੂਝ-ਬੂਝ-ਭਰੀ ਵਿਉਂਤਬੰਦੀ ਨਾਲ ਪੇਸ਼ ਕੀਤਾ ਹੈ। ਚੂੰਕਿ ਉਸ ਨੂੰ ਪਤਾ ਹੈ ਕਿ ਉਸ ਦਾ ਪੰਜਾਬੀ ਰਾਜ ਦਾ ਸ਼ਾਹੀ ਮਹਲ ਢਹਿ-ਢੇਰੀ ਹੋਣ ਜਾ ਰਿਹਾ ਹੈ ਤੇ ਉਹ ਉਸਦਾ ਮਰਸੀਆ ਲਿਖਣ ਲੱਗਾ ਹੈ, ਇਸ ਕਰਕੇ ਉਹ ਪਹਿਲੇ ਬੰਦਾਂ ਵਿਚ ਹੀ ਇਹ ਗੱਲ ਕਹਿ ਜਾਂਦਾ ਹੈ ਕਿ ਇਸ 'ਤੇ ਬਹੁਤ ਸ਼ੋਕ ਕਰਨ ਦੀ ਲੋੜ ਨਹੀਂ, ਕਿਉਂਕਿ ਇਹ ਸਿਰਜਣਹਾਰ ਦੀ ਵਿਸ਼ਾਲ ਖੇਡ ਦੀ ਇਕ ਨਿੱਕੀ ਜੇਹੀ ਝਾਕੀ ਹੈ:

> ਇਹ ਜਗ ਸਰਾਂਇ ਮੁਸਾਫ਼ਰਾਂ ਦੀ, ਕਈ ਜ਼ੋਰ ਵਾਲੇ ਇਥੇ ਆਇ ਗਏ।
> ਸ਼ਾਹ ਮੁਹੰਮਦਾ ਰਹੇਗਾ ਰੱਬ ਸੱਚਾ, ਵਾਜੇ ਕੂੜ ਦੇ ਕਈ ਵਜਾਇ ਗਏ।੪।

ਜਦ ਉਹ ਆਪਣੇ ਕਥਾ-ਨਾਇਕ ਵੱਲ ਪਰਤਦਾ ਹੈ ਤਾਂ ਉਹ ਪੂਰੇ ਜੋਸ਼ ਨਾਲ

ਇਸ ਸੱਚਾਈ ਨੂੰ ਪਰਗਟ ਕਰਦਾ ਇਕ ਮਾਣ ਅਨੁਭਵ ਕਰਦਾ ਹੈ:

ਸ਼ਾਹ ਮੁਹੰਮਦਾ ਗੱਲ ਤਾਂ ਸੋਈ ਹੋਣੀ, ਜੋ ਕਰੇਗਾ ਖ਼ਾਲਸਾ ਪੰਥ ਮੀਆਂ।

ਸੋ ਪ੍ਰਭੁਸੱਤਾ-ਸੰਪੰਨ ਪੰਜਾਬੀਅਤ, ਕਵੀ ਦਾ ਹੀਰੋ ਹੈ, ਜਿਸ ਵਿਚ ਐਰ ਗ਼ੈਰ ਨੂੰ ਥਾਂ ਨਹੀਂ, ਉਹ ਇਸ ਨੂੰ ਠੀਕ ਇਕ ਮਹਾਨ ਪਾਤਸ਼ਾਹੀ ਦੇ ਰੂਪ ਵਿਚ ਕਲਪਦਾ ਹੈ ਤੇ ਸੀ ਵੀ ਇਵੇਂ ਹੀ।

ਚਲੀ ਸਭ ਪੰਜਾਬ ਦੀ ਪਾਤਸ਼ਾਹੀ, ਨਹੀਂ ਦਲਾਂ ਦਾ ਅੰਤ ਸ਼ੁਮਾਰ ਮੀਆਂ,
ਸ਼ਾਹ ਮੁਹੰਮਦਾ ਕਿਸੇ ਨ ਅਟਕਣਾ ਈ, ਸਿੰਘ ਰਹਿਣਗੇ ਦਿੱਲੀ ਨੂੰ ਮਾਰ ਮੀਆਂ।
ਜੰਗ ਹਿੰਦ ਪੰਜਾਬ ਦਾ ਹੋਣ ਲੱਗਾ, ਦੋਵੇਂ ਪਾਤਸ਼ਾਹੀ ਫ਼ੌਜਾਂ ਭਾਰੀਆਂ ਨੇ,
ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ, ਜਿਹੜੀਆਂ ਖ਼ਾਲਸੇ ਨੇ ਤੇਗਾਂ ਮਾਰੀਆਂ ਨੇ।
ਮੁੱਠ ਮੀਟੀ ਸੀ ਏਸ ਪੰਜਾਬ ਦੀ ਜੀ, ਇਨ੍ਹਾਂ ਖੋਲ੍ਹ ਦਿਤਾ ਅਜ ਪਾਜ ਯਾਰੋ।
ਸ਼ਾਹ ਮੁਹੰਮਦਾ ਮਾਰ ਕੇ ਮਰੋ ਏਥੇ, ਕਦੀ ਰਾਜ ਨਾ ਹੋਇ ਮੁਹਤਾਜ ਯਾਰੋ।
ਸ਼ਾਹ ਮੁਹੰਮਦਾ ਸਿਰਾਂ ਦੀ ਲਾਇ ਬਾਜ਼ੀ, ਨਹੀਂ ਮੋੜਦੇ ਸੂਰਮੇ ਅੰਗ ਮੀਆਂ।

ਇਹ ਅਤੇ ਅਜੇਹੀਆਂ ਹੋਰ ਸਤਰਾਂ ਦੱਸਦੀਆਂ ਹਨ ਕਿ ਕਵੀ ਦਾ ਨਾਇਕ, ਪੰਜਾਬ ਦਾ ਗੌਰਵ ਹੈ ਜੋ ਬਿਦੇਸ਼ੀ ਸੱਤਾ ਨਾਲ ਜੂਝਦਾ ਪ੍ਰਾਣ ਤਕ ਨਿਛਾਵਰ ਕਰਦਾ ਹੈ ਪਰ ਪਿੱਠ ਨਹੀਂ ਦਿਖਾਉਂਦਾ।

ਦੂਜੇ ਪਾਸੇ ਪ੍ਰਤਿਨਾਇਕ ਡੋਗਰਿਆਂ ਵਰਗੀ ਅੰਦਰੂਨੀ ਮਾਰੂ ਸ਼ਕਤੀ ਤੇ ਬਾਹਰ ਫ਼ਿਰੰਗੀ ਦੀ ਕੁਟਿਲ ਨੀਤੀ ਹੈ ਜਿਸ ਨੂੰ ਕਵੀ ਭੰਡਦਾ ਨਹੀਂ ਥੱਕਦਾ। ਇਨ੍ਹਾਂ ਲੋਕਾਂ ਦੀਆਂ ਸਾਜ਼ਸ਼ਾਂ ਕਾਰਣ ਫੈਲੀ ਹੋਈ ਬੁਰਛਾਗਰਦੀ ਨੂੰ ਉਹ 'ਭੂਤ ਮੰਡਲੀ' ਕਰਾਰ ਦਿੰਦਾ ਹੈ ਜਿਸਦੇ ਹੱਥੋਂ ਕਿਸੇ ਸਾਧੂ ਸੰਤ ਦਾ ਬਚਣਾ ਵੀ ਔਖਾ ਹੈ। ਫ਼ਿਰੰਗੀ ਨੂੰ ਉਹ 'ਆਫ਼ਤ' ਦੱਸਦਾ ਹੈ ਜੋ ਪੰਜਾਬ ਉਤੇ ਬਿੱਜ ਵਾਂਙ ਪਈ ਯਾ 'ਬੇਪੀਰਾ' ਕਹਿੰਦਾ ਹੈ ਜਿਨ੍ਹਾਂ ਦਾ ਅਸੂਲ ਕੋਈ ਨਹੀਂ। ਇਕ ਥਾਂ ਉਹ ਇਨ੍ਹਾਂ ਬਾਣੀਆ-ਬਿਰਤੀ ਦੇ ਲੋਕਾਂ ਨੂੰ ਸ਼ਾਹੂਕਾਰ ਦਾ ਇਕ ਮਾਮੂਲੀ ਗੁਮਾਸ਼ਤਾ ਦੱਸਦਾ ਹੈ ਜਿਸ ਤੋਂ ਘਿਰਣਾ ਦਾ ਭਾਵ ਸਪੱਸ਼ਟ ਹੈ।

ਰਾਜ਼ੀ ਬਹੁਤ ਰਹਿੰਦੇ ਮੁਸਲਮਾਨ ਹਿੰਦੂ, ਸਿਰ ਦੁਹਾਂ ਦੇ ਉਤੇ ਅਫ਼ਾਤ ਆਹੀ।

ਅੰਗ੍ਰੇਜ਼ ਸੈਨਾ ਉਤੇ ਪੈਂਦੀ ਮਾਰ ਕਵੀ ਨੂੰ ਭਾਉਂਦੀ ਹੈ ਤੇ ਉਹ ਸਿੰਘਾਂ ਦੇ ਗੁਰਮਤੇ ਉਤੇ ਪੂਰੀ ਤਰ੍ਹਾਂ ਸੰਤੁਸ਼ਟ ਹੈ:

ਸਿੰਘਾਂ ਲਿਖਿਆ ਖ਼ਤ ਫ਼ਿਰੰਗੀਆਂ ਨੂੰ, ਤੈਨੂੰ ਮਾਰਾਂਗੇ ਅਸੀਂ ਵੰਗਾਰ ਕੇ ਜੀ।
ਸਾਨੂੰ ਨਹੀਂ ਰੁਪਈਆਂ ਦੀ ਲੋੜ ਕਾਈ, ਭਾਵੇਂ ਦੇਹ ਤੂੰ ਢੇਰ ਉਸਾਰ ਕੇ ਜੀ। (੬੫)
ਸਿੰਘ ਸੂਰਮੇ ਆਣ ਮੈਦਾਨ ਲੱਥੇ, ਗੰਜ ਲਾਹ ਸੁਟੇ ਉਹਨਾਂ ਗੋਰਿਆਂ ਦੇ। (੭੧)

ਸ਼ਾਹ ਮੁਹੰਮਦਾ ਦੇਖ ਮੈਦਾਨ ਜਾ ਕੇ, ਰੁਲਦੀ ਗੋਰਿਆਂ ਦੀ ਪਈ ਝੰਡ ਮੀਆਂ। (੭੪)

ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ, ਵਾਂਙ ਨਿੰਬੂਆਂ ਲਹੂ ਨਿਚੋੜ ਸੁਟੇ। (੯੦)

ਸੋ ਭਾਵੇਂ ਕਵੀ ਆਪਣੇ ਦੁਖਾਂਤ ਤੋਂ ਜਾਣੂ ਹੈ, ਪਰੰਤੂ ਇਕ ਸੁਘੜ ਕਲਾਕਾਰ ਦੇ ਨਾਤੇ ਆਪਣੀ ਮਨ-ਭਾਉਂਦੀ ਗੱਲ ਜ਼ਰਾ ਉੱਚੀ ਸੁਰ ਨਾਲ ਕਹਿੰਦਾ ਹੈ। ਭਾਵੇਂ ਉਹ ਗ਼ੱਦਾਰਾਂ ਨੂੰ ਘੱਟ ਕੋਸਦਾ ਹੈ ਪਰ ਨਿਰਛਲ ਬਾਂਕੇ ਸਿਪਾਹੀਆਂ ਦੀ ਚੜ੍ਹਤ ਨੂੰ ਪੂਰੇ ਉਤਸ਼ਾਹ ਨਾਲ ਬਿਆਨ ਕਰਦਾ ਹੈ:

ਝੰਡੇ ਨਿਕਲੇ ਕੂਚ ਦਾ ਹੁਕਮ ਹੋਇਆ, ਚੜ੍ਹੇ ਸੂਰਮੇ ਸਿੰਘ ਦਲੇਰ ਮੀਆਂ

ਚੜ੍ਹੇ ਪੁੱਤ ਸਰਦਾਰਾਂ ਦੇ ਛੈਲ ਬਾਂਕੇ, ਜਿਉਂ ਬੇਲਿਓਂ ਨਿਕਲਦੇ ਸ਼ੇਰ ਮੀਆਂ (੫੮)

ਇਨ੍ਹਾਂ ਸਿਪਾਹੀਆਂ ਦਾ ਪ੍ਰੋਗਰਾਮ ਕੀ ਹੈ, ਇਹ ਕੀ ਸੋਚਦੇ ਹਨ:

ਇਕ ਵਾਰ ਜੇ ਸਾਹਮਣੇ ਹੋਇ ਸਾਡੇ ਇਕ ਘੜੀ ਵਿਚ ਮਾਰ ਉਖਾੜੀਏ ਜੀ।

ਸ਼ਾਹ ਮੁਹੰਮਦਾ ਮਾਰ ਕੇ ਲੁਧਿਆਣਾ ਫ਼ੌਜਾਂ ਦਿੱਲੀ ਦੇ ਵਿਚ ਉਤਾਰੀਏ ਜੀ। (੫੬)

ਪਰ ਹੋਇਆ ਇਸ ਦੇ ਉਲਟ, ਕਿਉਂਕਿ ਨਾਲਾਇਕ ਤੇ ਬੇਈਮਾਨ ਆਗੂ ਚੰਗੀ ਅਗਵਾਈ ਨਾ ਦੇ ਸਕੇ। ਕਵੀ ਇਸ ਕੇਂਦਰੀ ਨੁਕਤੇ ਨੂੰ ਭਲੀ ਭਾਂਤ ਸਮਝਦਾ ਤੇ ਸਪੱਸ਼ਟ ਕਹਿੰਦਾ ਹੈ:

ਸ਼ਾਹ ਮੁਹੰਮਦਾ ਇਕ 'ਸਰਕਾਰ' ਬਾਝੋਂ ਫ਼ੌਜਾਂ ਜਿਤ ਕੇ ਅੰਤ ਨੂੰ ਹਾਰੀਆਂ ਨੀ।

ਇਸ ਨਾਇਕ ਪ੍ਰਤਿਨਾਇਕ ਦੇ ਚਿਤ੍ਰਣ ਤੋਂ ਇਲਾਵਾ ਉਸ ਦੀ ਲਿਖਤ ਵਿਚ ਕਿਤੇ ਗ਼ੁੱਸਾ ਨਹੀਂ, ਕਿਤੇ ਉਲਾਰ ਨਹੀਂ, ਘਬਰਾਹਟ ਨਹੀਂ, ਸੱਤ ਸਾਲ ਦੀਆਂ ਠੰਢੀਆਂ ਤੱਤੀਆਂ ਘਟਨਾਵਾਂ ਉਸ ਸਹਜੇ ਹੀ ਡੂੰਘੇ ਦਰਦ ਤੇ ਹਮਦਰਦੀ ਨਾਲ ਪੇਸ਼ ਕੀਤੀਆਂ ਹਨ।

### *(ਅ) ਅਲੰਕਾਰ-ਪ੍ਰਬੰਧ*

ਗੱਲ ਨੂੰ ਸਜਾ ਫਬਾ ਕੇ ਕਹਿਣ ਦਾ ਨਾਮ, ਅਲੰਕਾਰ ਹੈ। ਕਵੀ ਵਰਣਨ ਨੂੰ ਰਸਾਤਮਕ ਬਣਾਉਣ ਲਈ ਸਦਾ ਅਲੰਕਾਰਾਂ ਦਾ ਆਸਰਾ ਲੈਂਦੇ ਆਏ ਹਨ। ਇਹ ਅਲੰਕਾਰ ਆਮ ਤੌਰ 'ਤੇ ਪਰੰਪਰਾ ਯਾ ਇਤਿਹਾਸ ਵਿਚੋਂ ਲਏ ਜਾਂਦੇ ਹਨ ਯਾ ਫਿਰ ਪ੍ਰਕਿਰਤੀ ਦੇ ਵਿਸ਼ਾਲ ਭੰਡਾਰ ਵਿਚੋਂ। ਸ਼ਾਹ ਮੁਹੰਮਦ ਇਕ ਲੋਕ ਕਵੀ ਹੈ ਜੋ ਇਕ ਬ੍ਰਿਤਾਂਤੀ ਰਚਨਾ ਰਚ ਰਿਹਾ ਹੈ। ਉਸਨੇ ਅਹਿਮਦ ਯਾਰ ਵਰਗੇ ਆਲਮ ਫ਼ਾਜ਼ਲ ਕਵੀਆਂ ਵਾਂਙ ਉਚੇਚਾ ਅਲੰਕਾਰਕ ਮਹੌਲ ਉਸਾਰਨ ਦੀ ਕਿਤੇ ਕੋਸ਼ਿਸ਼ ਨਹੀਂ ਕੀਤੀ, ਸਗੋਂ ਸਹਿਜ-ਸੁਭਾ ਇਸ ਦਰਦਨਾਕ ਗਾਥਾ ਵਿਚ ਗੱਲ-ਬਾਤੀ ਢੰਗ ਵਰਤਿਆ ਹੈ। ਇਸ ਵਿਚ ਕਿਤੇ ਕਿਤੇ ਸੁਭਾਵਕ ਅਲੰਕਾਰ ਵੀ ਆ ਗਏ ਹਨ। ਜਿਵੇਂ ਕਵੀ ਮੁੱਢ ਵਿਚ ਹੀ ਇਸ ਬੀਰ-ਗਾਥਾ

ਦਾ ਰੰਗ ਮੰਚ ਸਥਾਪਤ ਕਰਨ ਲੱਗਾ ਸੰਸਾਰ ਨੂੰ ਬਾਗ, ਬਾਜ਼ੀ, ਖੇਲ ਯਾ ਮੁਸਾਫ਼ਰਾਂ ਦੀ ਸਰਾਂ ਕਹਿ ਕੇ ਸ਼ੁਰੂ ਕਰਦਾ ਹੈ—ਜਿਸ ਵਿਚ ਅਰਬ ਬਾਦਸ਼ਾਹ ਸ਼ੱਦਾਦ, ਬੈਬੋਲੋਨੀਆ ਦਾ ਸ਼ਾਹ ਨਮਰੂਦ, ਮਿਸਰ ਦਾ ਬਾਦਸ਼ਾਹ ਫਰਊਨ ਤੇ ਹਿੰਦ ਦਾ ਪਾਤਸ਼ਾਹ ਅਕਬਰ ਵਰਗੇ ਕਈ ਪਰਤਾਪੀ ਸ਼ਹਿਨਸ਼ਾਹ ਹੋਏ ਜੋ ਵਣਜਾਰਿਆਂ ਵਾਂਙ ਫੇਰੀ ਪਾ ਕੇ ਚਲੇ ਗਏ। ਇਸੇ ਤਰ੍ਹਾਂ ਦੁੱਲਾ ਭੱਟੀ, ਜੈਮਲ ਫੱਤਾ, ਮੀਰ ਦਾਦ ਚੌਹਾਨ ਵਰਗੇ ਸੂਰਮਿਆਂ ਦੇ ਹਵਾਲੇ, ਸੰਧਾਵਾਲੀਆ ਦੀ ਬਹਾਦਰੀ ਦੱਸਦਿਆਂ ਦਿੱਤੇ ਗਏ ਹਨ (ਛੰਦ ੨੯)। ਜਦ ਅਜੀਤ ਸਿੰਘ ਸੰਧਾਵਾਲੀਏ ਨੇ ਮਹਾਰਾਜਾ ਸ਼ੇਰ ਸਿੰਘ ਨੂੰ ਗੋਲੀ ਮਾਰ ਕੇ ਮਾਰ ਦਿੱਤਾ ਤਾਂ ਕਵੀ ਅਜੀਤ ਸਿੰਘ ਨੂੰ ਅਮੀਰ ਕਾਬਲ ਦੋਸਤ ਮੁਹੰਮਦ ਖ਼ਾਂ ਦੇ ਪੁੱਤਰ ਮੁਹੰਮਦ ਅਕਬਰ ਖ਼ਾਂ ਨਾਲ ਤੁਲਨਾ ਦਿੰਦਾ ਹੈ, ਜਿਸ ਨੇ ਦਸੰਬਰ ੧੮੪੧ ਈ. ਵਿਚ ੧੬੦੦੦ ਅੰਗ੍ਰੇਜ਼ ਨਫ਼ਰੀ ਖ਼ਤਮ ਕਰ ਕੇ ਅੰਗਰੇਜ਼ੀ ਸਰਕਾਰ ਨੂੰ ਮਜਬੂਰ ਕਰ ਦਿੱਤਾ ਸੀ ਕਿ ਉਹ ਸ਼ਾਹ ਸੁਜ਼ਾਅ ਦੀ ਥਾਂ ਉਸਦੇ ਪਿਤਾ ਦੋਸਤ ਮੁਹੰਮਦ ਨੂੰ ਮੁੜ ਹਕੂਮਤ ਸੌਂਪੇ। ਕਹਿਣ ਦਾ ਭਾਵ ਇਤਨਾ ਹੀ ਹੈ ਜਿਥੇ ਕਵੀ ਨੇ ਪ੍ਰਚਲਤ ਹਵਾਲੇ ਦੇ ਕੇ ਆਪਣੀ ਗੱਲ ਨੂੰ ਜ਼ੋਰਦਾਰ ਬਣਾਉਣ ਦਾ ਯਤਨ ਕੀਤਾਂ ਹੈ, ਉਥੇ ਸਮਕਾਲੀ ਘਟਨਾ ਦਾ ਸੰਕੇਤ ਵੀ ਨਿਝੱਕ ਹੋ ਕੇ ਵਰਤਿਆ ਹੈ। ਭਾਵੇਂ ਸਾਡੇ ਖ਼ਿਆਲ ਵਿਚ ਇਹ ਮਿਸਾਲ ਬਣਦੀ ਨਹੀਂ। ਬਾਕੀ ਉਪਮਾ, ਦ੍ਰਿਸ਼ਟਾਂਤ ਰੂਪਕ ਤੇ ਅਤਿਸ਼ਯੋਕਤੀ ਦੀਆਂ ਵੰਨਗੀਆਂ ਵੀ ਕਿਤੇ ਕਿਤੇ ਮਿਲ ਹੀ ਜਾਂਦੀਆਂ ਹਨ। ਜਿਵੇਂ ਕਿ :

> ਸਿਰ ਤੇ ਫ਼ੌਜ ਦੇ ਰਿਹਾ ਨ ਕੋਈ ਕੁੰਡਾ, ਹੋਇਆ ਸ਼ੁਤਰ ਜਿਉਂ ਬਾਝ ਮੁਹਾਰ ਮੀਆਂ ।੪੧।
> ਪਾਵਾਂ ਬੱਕਰੇ ਵਾਂਙ ਚਾ ਵੰਡੀਆਂ ਨੀ ।੪੬।
> ਇਕ ਲੱਖ ਬੇਟਾ ਸਵਾ ਲਖ ਪੋਤਾ, ਰਾਵਣ ਮਾਰਿਆ ਘਰੇ ਦੇ ਭੇਤ ਮੀਆਂ ।੫੫।
> ਸ਼ਾਹ ਮੁਹੰਮਦਾ ਐਸੀਆਂ ਸਿਕਲ ਹੋਈਆਂ, ਬਿਜਲੀ ਵਾਂਗੁਰਾਂ ਦੇਣ ਦਿਖਾਲੀਆਂ ਨੀ ।੬੦।
> ਅੱਗੇ ਤੋਪਾਂ ਦੇ ਧਨੀ ਭੀ ਹੈਨ ਗੋਰੇ, ਵੰਗਾਂ ਪਹਿਨ ਕੇ ਬੈਠੀਆਂ ਨਾਹਿ ਕੁੜੀਆਂ ।੬੧।
> ਕੂੰਜਾਂ ਨਜ਼ਰ ਆਈਆਂ ਬਾਜ਼ਾਂ ਭੁੱਖਿਆਂ ਨੂੰ........।੭੦।
> ਅਸਾਂ ਸ਼ਹਿਦ ਦੇ ਵਾਸਤੇ ਹੱਥ ਪਾਇਆ, ਅਗੋਂ ਡੂਮਣਾ ਛਿੜੇ ਮਖੀਰ ਮੀਆਂ ।੭੯।
> ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ, ਵਾਂਙ ਨਿੰਬੂਆਂ ਲਹੂ ਨਿਚੋੜ ਸੁਟੇ ।੯੦।
> ਸ਼ਾਹ ਮੁਹੰਮਦਾ ਦੌਲਤਾਂ ਜਮ੍ਹਾ ਕਰਦਾ, ਸ਼ਾਹੂਕਾਰ ਦਾ ਜਿਵੇਂ ਗੁਮਾਸ਼ਤਾ ਈ ।੧੦੩।
> ਹੈਸੀ ਖ਼ੂਨ ਦੀ ਉਹ ਜ਼ਮੀਨ ਪਿਆਸੀ, ਹੋਈਆਂ ਸੁਰਖ਼ ਸ਼ਰਾਬ ਦੇ ਰੰਗ ਮੀਆਂ।
> ਧਰਤੀਓਂ ਉਡ ਕੇ ਧੂੜ ਦੇ ਬਣੇ ਬੱਦਲ, ਜੈਸੇ ਚੜ੍ਹੇ ਅਕਾਸ਼ ਪਤੰਗ ਮੀਆਂ ।੧੦੫।

ਇਸ ਤਰ੍ਹਾਂ ਕਵੀ ਨੇ ਪੇਂਡੂ ਢੰਗ ਦੇ ਅਲੰਕਾਰ ਵਰਤੇ ਹਨ ਪਰ ਬਹੁਤ ਢੁਕਵੇਂ।

ਰਾਣੀ ਜਿੰਦਾਂ ਦੀ ਖੁਨਾਮੀ ਦੱਸਦਿਆਂ ਲੰਕਾ ਦੇ ਰਾਵਣ ਦੀ, ਕੌਰਵਾਂ ਪਾਂਡਵਾਂ ਦੀ ਤਬਾਹੀ ਤੇ ਰਾਜਾ ਭੋਜ ਦੀ ਹੇਠੀ ਨਾਰਾਂ ਦੇ ਜ਼ਿੰਮੇ ਲਾਈ ਗਈ ਹੈ। 'ਹੁੰਦੇ ਆਏ ਨੀ ਰੰਨਾਂ ਦੇ ਧੁਰੋਂ ਕਾਰੇ।' ਭਾਵੇਂ ਇਹ ਪੂਰਨ ਸੱਚ ਨਹੀਂ ਪਰ ਰਵਾਇਤੀ ਕਵਿਤਾ ਵਿਚ ਜਿਵੇਂ ਮਿਸਾਲਾਂ ਦਿੱਤੀਆਂ ਜਾਂਦੀਆਂ ਸਨ, ਉਸੇ ਤਰ੍ਹਾਂ ਸ਼ਾਹ ਮੁਹੰਮਦ ਨੇ ਇਥੇ ਦੇ ਦਿੱਤੀਆਂ। ਅਜੇਹੀ ਅਲੰਕਾਰ ਮਾਲਾ ਦਾ ਢਾਂਚਾ ਦੱਸਦਾ ਹੈ ਕਿ ਕਵੀ ਆਪਣੇ ਪੇਂਡੂ ਸਰੋਤਿਆਂ ਨੂੰ ਸੰਬੋਧਨ ਕਰਦਾ ਹੋਇਆ ਉਨ੍ਹਾਂ ਦੇ ਅਨੁਕੂਲ ਬਿੰਬਾਵਲੀ ਚੁਣਦਾ ਹੈ। ਦਰਅਸਲ ਇਹ ਦਰਦਨਾਕ ਕਿੱਸਾ ਹੀ ਗੁੰਝਲਦਾਰ ਸਾਜ਼ਸ਼ਾਂ ਵਾਲੀਆਂ ਨਿੱਕੀਆਂ ਮੋਟੀਆਂ ਘਟਨਾਵਾਂ ਨਾਲ ਭਰਪੂਰ ਸੀ, ਇਕ ਤੋਂ ਦੂਜਾ ਕਤਲ ਇਸ ਨੂੰ ਜਾਸੂਸੀ ਰੰਗ ਦੇਈ ਜਾਂਦਾ ਸੀ। ਇਸ ਲਈ ਕਵੀ ਨੂੰ ਉਚੇਚਾ ਅਲੰਕਾਰ ਬੰਨ੍ਹਣ ਦੀ ਲੋੜ ਹੀ ਨਹੀਂ ਪਈ। ਸਾਰੀ ਗੱਲ ਖ਼ੂਨੀ ਵਾਰਤਾ ਹੋਣ ਕਾਰਨ ਆਪਣੇ ਆਪ ਦਿਲ-ਵਿੰਨ੍ਹਵੀਂ ਤੇ ਟੁੰਬਵੀਂ ਬਣਦੀ ਗਈ, ਕਲਪਨਾ ਰਾਹੀਂ ਇਸ ਨੂੰ ਹੋਰ ਖੰਭ ਲਾਉਣ ਦੀ ਲੋੜ ਨਹੀਂ ਪਈ।

### *(ੲ) ਸ਼ਬਦ-ਪ੍ਰਬੰਧ*

ਸ਼ਾਹ ਮੁਹੰਮਦ ਜਿਥੇ ਅਲੰਕਾਰ-ਪ੍ਰਬੰਧ ਵਿਚ ਕੋਈ ਉਚੇਚ ਕਰਦਾ ਨਹੀਂ ਦਿੱਸਦਾ, ਉਥੇ ਸ਼ਬਦ-ਪ੍ਰਬੰਧ ਵਿਚ ਵੀ ਢੁਕਵੀਂ ਸ਼ਬਦਾਵਲੀ ਦੇ ਪ੍ਰਯੋਗ ਵਿਚ ਪੂਰੀ ਪਰਬੀਨਤਾ ਦਿਖਾਉਂਦਾ ਹੈ। ਦਰਅਸਲ ਇਸ ਕਿੱਸੇ ਦਾ ਮਹੱਤਵ ਦੋ ਗੱਲਾਂ ਉੱਤੇ ਨਿਰਭਰ ਹੈ, ਇਕ ਤਾਂ ਇਸ ਦੀ ਕਥਾ-ਵਸਤੂ ਇਤਨੀ ਨਾਟਕੀ ਰੌਚਕਤਾ ਨਾਲ ਭਰਪੂਰ ਹੈ ਕਿ ਪਾਠਕ ਹੈਰਾਨੀ ਵਿਚ ਫਸਿਆ ਅੱਗੇ ਅੱਗੇ ਦੇਖਣ ਸੁਣਨ ਦੀ ਚਾਹ ਰੱਖਦਾ ਹੈ ਕਿ ਫੇਰ ਕੀ ਵਾਪਰਿਆ। ਦੂਜੇ, ਜਿਸ ਠੇਠ ਬੋਲੀ ਵਿਚ ਕਵੀ ਨੇ ਇਹ ਬ੍ਰਿਤਾਂਤ ਆਖਿਆ ਹੈ, ਉਹ ਮੁਹਾਵਰੇਦਾਰ ਹੋਣ ਕਰਕੇ ਬੜੀ ਪ੍ਰਭਾਵਸ਼ਾਲੀ ਹੈ। ਜਿਸ ਤਰ੍ਹਾਂ ਕਿਸੇ ਮੁਸਲਮਾਨ ਕਵੀ ਤੋਂ ਆਸ ਕੀਤੀ ਜਾਂਦੀ ਹੈ ਕਿ ਉਸਦੀ ਰਚਨਾ ਵਿਚ ਅਰਬੀ ਫ਼ਾਰਸੀ ਸ਼ਬਦਾਵਲੀ ਦੀ ਭਰਮਾਰ ਹੋਵੇਗੀ, ਅਜਿਹਾ ਕਿਤੇ ਵੀ ਨਹੀਂ ਕੇਵਲ ਪ੍ਰਚਲਿਤ ਫ਼ਾਰਸੀ ਪਦ ਹੀ ਆਏ ਹਨ। ਇਸੇ ਤਰ੍ਹਾਂ ਕੁਝ ਕੁ ਅੰਗ੍ਰੇਜ਼ੀ ਸ਼ਬਦ ਵੀ ਮਿਲਦੇ ਹਨ ਜੋ ਕਿ ਯੂਰਪੀਨ ਜਰਨੈਲਾਂ ਤੇ ਕਰਮਚਾਰੀਆਂ ਰਾਹੀਂ ਪੰਜਾਬੀ ਫ਼ੌਜ ਵਿਚ ਪਰਵੇਸ਼ ਕਰ ਗਏ ਸਨ ਜਿਵੇਂ ਕਿ ਪਲਟਨ (ਪੜਤਲ), ਰਜਮੰਟ (ਰਜਬਣ) ਲਾਟ, ਕਰਨੈਲ, ਅੜਦਲੀ, ਕੌਂਸਲ, ਕੰਪਨੀ, ਮੇਟਖਜ਼ੀਨ, ਕਰਾਬੀਨ ਆਦਿ। ਇਸੇ ਤਰ੍ਹਾਂ ਸਿਖ ਸੰਕੇਤ—ਗੁਰਮਤਾ, ਪ੍ਰਸਾਦ, ਹਰਨ ਹੋਣਾਂ ਆਦਿ ਵੀ ਵਰਤੇ ਗਏ ਹਨ।

ਜਿਥੇ ਕਿਤੇ ਕਿਸੇ ਪਾਤਰ ਦੇ ਭਾਵ ਵਧੇਰੇ ਤੀਬਰਤਾ ਫੜਦੇ ਹਨ, ਉਥੇ ਕਵੀ ਸ਼ਬਦਾਵਲੀ ਨੂੰ ਸਾਣ 'ਤੇ ਚਾੜ੍ਹ ਕੇ ਪੇਸ਼ ਕਰਦਾ ਹੈ। ਜਿਵੇਂ ਜਦੋਂ ਰਾਣੀ ਜਿੰਦਾਂ ਆਪਣੇ

ਭਾਈ ਦੇ ਕਤਲ ਪਿਛੋਂ ਰੋਹ ਵਿਚ ਆ ਕੇ ਬੋਲਦੀ ਹੈ ਤਾਂ ਅੱਗ ਭੜਕਦੀ ਦਿੱਸਦੀ ਹੈ, ਜਿਵੇਂ ਕਿ:

ਜਿਨਾਂ ਕੋਹ ਕੇ ਮਾਰਿਆ ਵੀਰ ਮੇਰਾ, ਮੈਂ ਤਾਂ ਖੋਹਾਂਗੀ ਉਨ੍ਹਾਂ ਦੀਆਂ ਜੁੰਡੀਆਂ ਨੀ।
ਧਾਂਕਾਂ ਪੈਣ ਵਲਾਇਤੀਂ ਦੇਸ ਸਾਰੇ, ਪਾਵਾਂ ਬੱਕਰੇ ਵਾਂਗ ਚਾ ਵੰਡੀਆਂ ਨੀ।
ਚੂੜੇ ਲਹਿਣਗੇ ਬਹੁਤ ਸੁਹਾਗਣਾਂ ਦੇ, ਨੱਥ ਚੌਂਕ ਤੇ ਵਾਲੀਆਂ ਡੰਡੀਆਂ ਨੀ।
ਸ਼ਾਹ ਮੁਹੰਮਦਾ ਪੈਣਗੇ ਵੈਣ ਡੂੰਘੇ, ਜਦੋਂ ਹੋਣ ਪੰਜਾਬਣਾਂ ਰੰਡੀਆਂ ਨੀ।੪੬।

ਖ਼ਾਲਸਾ ਫ਼ੌਜ ਦਾ ਫ਼ਿਰੰਗੀ ਵਿਰੁੱਧ ਗ਼ੁੱਸਾ ਵੀ ਜੁਆਲਾਮੁਖੀ ਲਗਦਾ ਦਿੱਸਦਾ ਹੈ ਜੋ ਉਸ ਨੂੰ ਹਿੰਦ ਵਿਚੋਂ ਕੱਢਣ ਲਈ ਤਤਪਰ ਹੈ ਪਰ ਸਿਖ ਸੈਨਾ ਦੇ ਆਗੂਆਂ ਨੇ ਇਸ ਜਵਾਲਾ ਦਾ ਦੁਰਪ੍ਰਯੋਗ ਕਰ ਕੇ ਆਪਣਾ ਘਰ ਫੂਕ ਲਿਆ। ਇਸੇ ਤਰ੍ਹਾਂ ਟੁੰਡਾ ਲਾਟ—ਲਾਰਡ ਹਾਰਡਿੰਗ ਗੋਰਾ ਸ਼ਾਹੀ ਹਿੰਦੁਸਤਾਨੀ ਵਰਤਦਾ ਹੈ:

ਟੁੰਡੇ ਲਾਟ ਨੇ ਚੁਕਿਆ ਆਣ ਬੀੜਾ, ਹਮੀ ਜਾਇਕੇ ਸ਼ੀਖ ਸਿਉਂ ਅੜੇਗਾ ਜੀ।
ਘੜੀ ਤੀਨ ਮੇਂ ਜਾਇ ਲਾਹੌਰ ਮਾਰਾਂ, ਏਸ ਬਾਤ ਵਿਚ ਫ਼ਰਕ ਨਾ ਪੜੇਗਾ ਜੀ।੪੯।

ਇਸੇ ਤਰ੍ਹਾਂ ਹੋਰ ਪਾਤਰਾਂ ਦੇ ਸੁਭਾਉ ਦੇ ਸਾਮਿਅਕ ਅਵਸਥਾ ਅਨੁਸਾਰ ਸ਼ਬਦ ਵਰਤ ਕੇ ਬਿਆਨ ਨੂੰ ਸ਼ਕਤੀਸ਼ਾਲੀ ਬਣਾਇਆ ਗਿਆ ਹੈ।

### *(ਸ) ਸਮਕਾਲੀਆਂ ਨਾਲ ਤੁਲਨਾ*

ਸਿਖ ਰਾਜ ਦੇ ਸਮਕਾਲੀ ਕਵੀ ਇਹ ਹੋਏ ਹਨ:

(੧) ਸ਼ਾਹ ਮੁਹੰਮਦ (੧੭੮੯-੧੮੬੨ ਈ.)
(੨) ਅਹਿਮਦ ਯਾਰ (੧੭੬੮-੧੮੪੫ ਈ.)
(੩) ਕਾਦਰਯਾਰ (੧੮੦੨-੧੮੫੦ ਈ.)
(੪) ਇਮਾਮ ਬਖ਼ਸ਼ (੧੮੦੬-੧੮੬੩ ਈ.)
(੫) ਗ਼ੁਲਾਮ ਰਸੂਲ (੧੮੧੩ ਈ.)
(੬) ਮਟਕ (ਸਮਕਾਲੀ)
(੭) ਕਾਨ੍ਹ ਸਿੰਘ ਬੰਗਾ (ਸਮਕਾਲੀ)।

ਸੱਯਦ ਹਾਸ਼ਮ ਸ਼ਾਹ (੧੭੩੫-੧੮੪੩) ਨੂੰ ਅਸੀਂ ਇਸ ਮੁਕਾਬਲੇ ਵਿਚ ਇਸ ਲਈ ਸ਼ਾਮਲ ਕਰਨ ਲਈ ਤਿਆਰ ਨਹੀਂ ਕਿਉਂਕਿ ਇਸ ਦਾ ਰਚਨਾ-ਕਾਲ ਅਠਾਰ੍ਹਵੀਂ ਸਦੀ ਹੈ। ਇਹ ਠੀਕ ਹੈ ਕਿ ਉਹ ੧੦੮ ਵਰ੍ਹੇ ਦਾ ਹੋ ਕੇ ੧੮੪੩ ਈ. ਵਿਚ ਮਰਿਆ ਜਿਸ ਸਾਲ ਮਹਾਰਾਜਾ ਸ਼ੇਰ ਸਿੰਘ ਤੇ ਰਾਜਾ ਧਿਆਨ ਸਿੰਘ ਨੂੰ ਕਤਲ ਕੀਤਾ ਗਿਆ

ਸੀ। ਅਹਿਮਦ ਯਾਰ, ਇਮਾਮ ਬਖ਼ਸ਼ ਤੇ ਗ਼ੁਲਾਮ ਰਸੂਲ ਆਦਿ ਪੜ੍ਹੇ-ਲਿਖੇ ਆਲਮ ਫ਼ਾਜ਼ਲ ਕਿੱਸਾਕਾਰ ਸਨ, ਜਿਨ੍ਹਾਂ ਬਾਹਰਲੀਆਂ ਜ਼ਬਾਨਾਂ ਦੇ ਕਿੱਸੇ ਲਿਆ ਕੇ ਪੰਜਾਬੀ ਨੂੰ ਅਮੀਰ ਕੀਤਾ। ਇਨ੍ਹਾਂ ਦਾ ਵਿਸ਼ਾ ਵਸਤੂ ਬੀਤੇ ਦੀਆਂ ਇਤਿਹਾਸਕ ਯਾ ਮਿਥਿਹਾਸਕ ਕਥਾਵਾਂ ਸਨ, ਜਿਨ੍ਹਾਂ ਵਿਚ ਰੋਮਾਂਟਿਕ ਰੰਗ ਪਰਧਾਨ ਸੀ। ਸ਼ਾਹ ਮੁਹੰਮਦ ਸਮਕਾਲੀ ਵਿਥਿਆ ਲੈ ਕੇ ਇਹ ਜੰਗਨਾਮਾ ਰਚਦਾ ਹੈ ਜਿਸ ਵਿਚ ਰੋਮਾਂਸ ਦੀ ਥਾਂ ਬੀਰਤਾ, ਕਤਲੋਗਾਰਤ ਤੇ ਸਾਜ਼ਸ਼ਾਂ ਦੀ ਲੜੀ ਚਲਦੀ ਹੈ। ਦੂਜੇ ਸ਼ਬਦਾਂ ਵਿਚ ਹੋਰ ਕਵੀਆਂ ਜਗ-ਬੀਤੀ ਸੁਣਾਈ ਤੇ ਸ਼ਾਹ ਮੁਹੰਮਦ ਨੇ ਆਪ-ਬੀਤੀ। ਪੁਰਾਣੀ ਕਹਾਣੀ ਲੈ ਕੇ ਗੱਲ ਕਰਨਾ ਹੋਰ ਗੱਲ ਹੈ ਜਦੋਂ ਕਿ ਉਸ ਘਟਨਾ ਨੂੰ ਹੋਰਾਂ ਨੇ ਵੀ ਗੁੰਦਿਆ ਤੇ ਯਥਾਸ਼ਕਤਿ ਬਿਆਨਿਆ ਹੁੰਦਾ ਹੈ। ਨਵੇਂ ਸੱਜਰੇ ਕਥਾ-ਵਸਤੂ 'ਤੇ ਹੱਥ ਅਜ਼ਮਾਉਣਾ ਤੇ ਫੇਰ ਦੇਸ਼ਵਾਸੀਆਂ ਅੰਦਰ ਦੇਸ਼ ਭਗਤੀ ਦਾ ਜਜ਼ਬਾ ਜਗਾਉਣਾ ਬਿਲਕੁਲ ਨਵੀਨ ਚੇਤਨਾ ਦਾ ਪ੍ਰਮਾਣ ਹੈ। ਇਹ ਠੀਕ ਹੈ ਕਿ ਕਵੀ ਨੇ ਰਾਜਾ ਗੁਲਾਬ ਸਿੰਘ, ਤੇਜ ਸਿੰਘ, ਲਾਲ ਸਿੰਘ ਵਰਗੇ ਨਿਮਕ ਹਰਾਮੀਆਂ, ਗ਼ੱਦਾਰਾਂ ਦਾ ਚਿਤ੍ਰ ਵਿਸਥਾਰ ਨਾਲ ਨਹੀਂ ਦੱਸਿਆ, ਕੇਵਲ ਸੰਕੇਤ ਤੋਂ ਕੰਮ ਲਿਆ ਹੈ। ਇਸ ਤੋਂ ਉਲਟ ਠੀਕ ਯਾ ਅਠੀਕ ਰਾਣੀ ਜਿੰਦਾਂ ਤੇ ਬੇਮੁਹਾਰ ਸਿਖ ਫ਼ੌਜ ਦਾ ਚਰਿਤ੍ਰ ਉਭਾਰ ਕੇ ਦਰਸਾਇਆ ਹੈ। ਭਾਵੇਂ ਇਸ ਕਮੀ ਨਾਲ ਕਵੀ ਦਾ ਗੌਰਵ ਘਟਦਾ ਹੈ ਪਰ ਫਿਰ ਵੀ ਸ਼ਾਹ ਮੁਹੰਮਦ ਇਸ ਖ਼ੂਨੀ ਕਾਂਡ ਦਾ ਰੰਗ ਜਿਸ ਉਤੇਜਨਾ ਨਾਲ ਬੰਨ੍ਹਦਾ ਹੈ, ਉਹ ਕਮਾਲ ਦਾ ਹੈ। ਕਵੀ ਮਟਕ ਨੇ ਇਸ ਕਠੋਰ ਘਟਨਾ ਨੂੰ ਡਿਉਢ ਵਰਗੀ ਮਟਕ ਵਾਲੀ ਕੋਮਲ ਚਾਲ ਵਿਚ ਬੰਨ੍ਹਿਆ ਸੀ ਪਰ ਉਹ ਰੰਗ ਨਹੀਂ ਬੰਨ੍ਹ ਸਕਿਆ, ਕਿਉਂਕਿ ਬੈਂਤ ਡਾਂਗ ਹੈ ਤੇ ਡਿਉਢ ਛੰਦ, ਇਕ ਸੈਰ ਸਪਾਟੇ ਵਾਲੀ ਖੂੰਡੀ। ਲੜਾਈ ਦਾ ਮੈਦਾਨ ਡਾਂਗ ਨਾਲ ਹੀ ਸੂਤ ਬੈਠਦਾ ਹੈ। ਹਾਂ, ਉਸ ਨੇ ਗ਼ੱਦਾਰਾਂ ਦੀ ਖ਼ਬਰ ਖ਼ੂਬ ਲਈ ਹੈ। ਕਾਨ੍ਹ ਸਿੰਘ ਬੰਗਾ ਪਹਿਲਾ ਸ਼ਾਇਰ ਹੈ ਜਿਸਨੇ ਹਿੰਦੁਸਤਾਨੀ ਜ਼ਬਾਨ ਵਿਚ ਇਹ ਸਾਕਾ ਕਲਮਬੰਦ ਕੀਤਾ ਪਰ ਅੰਗ੍ਰੇਜ਼ੀ ਸਰਕਾਰ ਦਾ ਮੁਲਾਜ਼ਮ ਹੋਣ ਕਰਕੇ ਫ਼ਿਰੰਗੀਆਂ ਦੀਆਂ ਕੂਟ ਚਾਲਾਂ ਤੋਂ ਪਰਦਾ ਉਠਾਉਣੋਂ ਉਹ ਪਰਹੇਜ਼ ਕਰ ਗਿਆ ਹੈ। ਕਾਦਰਯਾਰ ਤੇ ਸਹਾਈ ਸਿੰਘ ਨੇ ਹਰੀ ਸਿੰਘ ਨਲਵੇ ਦੀ ਬੀਰ ਮਹਿਮਾ ਗਾਈ ਸੀ ਪਰ ਇਹ ਸ਼ਾਹ ਮੁਹੰਮਦ ਵਾਂਙ ਇਤਿਹਾਸਕ ਸੱਚਾਈਆਂ ਦੇ ਵੇਰਵੇ ਵਿਚ ਨਹੀਂ ਗਏ। ਸ਼ਾਹ ਮੁਹੰਮਦ ਦੀ ਮਹਿਮਾ ਨਿਆਰੀ ਹੈ।

ਜਿਵੇਂ ਬਾਬਰ ਦੇ ਹੱਲੇ ਨਾਲ ਵਲੂੰਧਰੇ ਪੰਜਾਬੀਆਂ ਨੂੰ ਤੱਕ ਕੇ ਗੁਰੂ ਨਾਨਕ ਨੇ ਬਾਬਰਵਾਣੀ ਲਿਖੀ ਤੇ ਲੋਕਾਂ ਨੂੰ ਹਲੂਣਾ ਦਿਤਾ ਸੀ, ਤਿਵੇਂ ਫ਼ਿਰੰਗੀਸ਼ਾਹੀ ਨਾਲ ਪੰਜਾਬ ਦੇ ਜਿਸਮ ਉਤੇ ਜੋ ਜ਼ਖ਼ਮ ਲੱਗੇ, ਉਸ ਪੀੜਾ ਨੂੰ ਕਵੀ ਨੇ ਵੈਣ ਪਾ ਕੇ ਸੁਣਾਇਆ ਤੇ ਸਾਰੇ ਪੰਜਾਬੀਆਂ ਨੂੰ ਜਗਾਇਆ। ਸੱਚ ਪੁਛੋ ਤਾਂ ਅੱਜ ਵੀ ਇਹ ਹੂਕ ਇਕ ਦਰਦ

ਛੇੜਦੀ ਹੈ। ਕਵੀ ਦੇ ਬਿਆਨ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਆਜ਼ਾਦੀ ਦੇ ਸੂਛ ਤੇ ਨਰੋਏ ਪ੍ਰਭਾਵ ਸਦਕੇ ਉਸ ਸਮੇਂ ਸੰਪ੍ਰਦਾਇਕ ਭਿੰਨ ਭੇਦ ਦੀ ਥਾਂ ਸਾਂਝੀ ਪੰਜਾਬੀਅਤ ਦਾ ਬੋਲਬਾਲਾ ਸੀ ਤੇ ਇਹ ਸਾਂਝੀ ਪੰਜਾਬੀਅਤ 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ' ਵਾਲੇ ਖ਼ਾਲਸਾ ਆਚਰਣ ਨਾਲ ਅਭੇਦ ਹੋ ਚੁਕੀ ਸੀ। ਸ਼ਾਹ ਮੁਹੰਮਦ ਇਸੇ ਸੁਤੰਤਰ ਸਾਂਝੀ ਪੰਜਾਬੀਅਤ ਦਾ ਬਰਖ਼ੁਰਦਾਰ ਤੇ ਝੰਡਾਬਰਦਾਰ ਹੈ, ਜਿਸ ਨੂੰ ਹਰ ਪੰਜਾਬੀ ਯਾਦ ਕਰਦਾ ਰਹੇਗਾ।

—ਪਿਆਰਾ ਸਿੰਘ ਪਦਮ

# ਜੰਗਨਾਮਾ
# ਸਿੰਘਾਂ ਤੇ ਫ਼ਿਰੰਗੀਆਂ

(ਸ਼ਾਹ ਮੁਹੰਮਦ)

ਸ਼ਾਹ ਮੁਹੰਮਦ

# ਜੰਗਨਾਮਾ ਸਿੰਘਾਂ ਤੇ ਫ਼ਿਰੰਗੀਆਂ

੧

ਅੱਵਲ ਹਮਦ[1] ਜਨਾਬ ਅੱਲਾਹ ਦੀ ਨੂੰ,
ਜਿਹੜਾ ਕੁਦਰਤੀ ਖੇਲ ਬਣਾਂਵਦਾ ਈ।
ਚੌਦਾਂ ਤਬਕਾਂ[2] ਦਾ ਨਕਸ਼ ਨਿਗਾਰ ਕਰ ਕੇ,
ਰੰਗਾ ਰੰਗ ਦੇ ਭੇਖ ਰਚਾਂਵਦਾ ਈ।
ਸਫਾਂ ਪਿਛਲੀਆਂ ਸਭ ਸਮੇਟ ਲੈਂਦਾ,
ਅੱਗੇ ਹੋਰ ਹੀ ਹੋਰ ਵਿਛਾਂਵਦਾ ਈ।
ਸ਼ਾਹ ਮੁਹੰਮਦਾ ਓਸ ਤੋਂ ਸਦਾ ਡਰੀਏ,
ਬਾਦਸ਼ਾਹਾਂ ਥੀਂ ਭੀਖ ਮੰਗਾਂਵਦਾ ਈ।

੨

ਇਹ ਤੇ ਜੀਆਂ ਨੂੰ ਪਕੜ ਕੇ ਮੋਹ ਲੈਂਦੀ,
ਦੁਨੀਆਂ ਵੇਸਵਾ ਦਾ ਰੱਖੇ ਭੇਸ ਮੀਆਂ।
ਸਦਾ ਨਹੀਂ ਜੁਆਨੀ ਤੇ ਐਸ਼ ਮਾਪੇ,
ਸਦਾ ਨਹੀਂ ਜੋ ਬਾਲ ਵਰੇਸ ਮੀਆਂ।
ਸਦਾ ਨਹੀਂ ਜੇ ਦੌਲਤਾਂ ਫੀਲ[3] ਘੋੜੇ
ਸਦਾ ਨਹੀਂ ਜੇ ਰਾਜਿਆਂ ਦੇਸ ਮੀਆਂ।
ਸ਼ਾਹ ਮੁਹੰਮਦਾ ਸਦਾ ਨਹੀਂ ਰੂਪ ਦੁਨੀਆਂ,
ਸਦਾ ਨਹੀਂ ਜੋ ਕਾਲੜੇ ਕੇਸ ਮੀਆਂ।

---

੧. ਮਹਿਮਾ। ੨. ਚੌਦਾਂ ਲੋਕ। ੩. ਹਾਥੀ।

੩

ਇਕ ਰੋਜ਼ ਬਡਾਲੇ ਦੇ ਵਿਚ ਬੈਠੇ,
ਚਲੀ ਆਣ ਫ਼ਿਰੰਗੀ ਦੀ ਬਾਤ ਆਹੀ।
ਸਾਨੂੰ ਆਖਿਆ ਹੀਰੇ ਤੇ ਹੋਰ ਯਾਰਾਂ,
ਜਿਨ੍ਹਾਂ ਨਾਲ ਸਾਡੀ ਮੁਲਾਕਾਤ ਆਹੀ।
ਰਾਜ਼ੀ ਬਹੁਤ ਰਹਿੰਦੇ ਮੁਸਲਮਾਨ ਹਿੰਦੂ,
ਸਿਰ ਦੋਹਾਂ ਦੇ ਉੱਤੇ ਅਫ਼ਾਤ[1] ਆਹੀ।
ਸ਼ਾਹ ਮੁਹੰਮਦਾ ਵਿਚ ਪੰਜਾਬ ਦੇ ਜੀ,
ਕੋਈ ਨਹੀਂ ਸੀ ਦੂਸਰੀ ਜ਼ਾਤ ਆਹੀ।

੪

ਏਹੁ ਜੱਗ ਸਰਾਇੰ ਮੁਸਾਫ਼ਿਰਾਂ ਦੀ,
ਏਥੇ ਜ਼ੋਰ ਵਾਲੇ ਕਈ ਆਇ 'ਗਏ।
ਸ਼ਿੱਦਾਦ, ਨਮਰੂਦ, ਫ਼ਿਰਊਨ ਜੇਹੇ[2],
ਦਾਅਵੇ ਬੰਨ੍ਹਿ ਖ਼ੁਦਾਇ ਕਹਾਇ ਗਏ।
ਅਕਬਰ ਸ਼ਾਹ ਜੇਹੇ ਆਇ ਵਿਚ ਦਿੱਲੀ,
ਫੇਰੀ ਵਾਂਗ ਵਣਜਾਰਿਆਂ ਪਾਇ ਗਏ।
ਸ਼ਾਹ ਮੁਹੰਮਦਾ ਰਹੇਗਾ ਰੱਬ ਸੱਚਾ,
ਵਾਜੇ ਕੂੜ ਦੇ ਕਈ ਵਜਾਇ ਗਏ।

੫

ਮਹਾਂਬਲੀ ਰਣਜੀਤ ਸਿੰਘ ਹੋਇਆ ਪੈਦਾ,
ਨਾਲ ਜ਼ੋਰ ਦੇ ਮੁਲਖ ਨਿਵਾਇ ਗਿਆ।
ਮੁਲਤਾਨ, ਕਸ਼ਮੀਰ, ਪਿਸ਼ੌਰ, ਚੰਬਾ,
ਜੰਮੂ, ਕਾਂਗੜਾ ਕੋਟ, ਛੁਡਾਇ ਗਿਆ।

---

੧. ਬਿਪਤਾ। ੨. ਸਾਮੀ ਤ੍ਵਾਰੀਖ਼ ਦੇ ਜ਼ੋਰਾਵਰ ਬਾਦਸ਼ਾਹ।

ਤਿੱਬਤ ਦੇਸ ਲੱਦਾਖ ਤੇ ਚੀਨ ਤੋੜੀਂ,
ਸਿੱਕਾ ਆਪਣੇ ਨਾਮ ਚਲਾਇ ਗਿਆ।
ਸ਼ਾਹ ਮੁਹੰਮਦਾ ਜਾਣ ਪੰਚਾਸ ਬਰਸਾਂ,
ਹੱਛਾ ਰੱਜ ਕੇ ਰਾਜ ਕਮਾਇ ਗਿਆ।

੬

ਜਦੋਂ ਹੋਏ ਸਰਕਾਰ ਦੇ ਸਾਸ ਪੂਰੇ,
ਜਮ੍ਹਾ ਹੋਏ ਨੀ ਸਭ ਸਰਦਾਰ ਮੀਆਂ।
ਚੇਤ ਸਿੰਘ ਨੂੰ ਮਾਰਿਆ ਕੌਰ ਸਾਹਿਬ[1],
ਸ਼ੁਰੂ ਹੋਈ ਦਰਬਾਰ ਤਲਵਾਰ ਮੀਆਂ।
ਖੜਗ ਸਿੰਘ ਮਹਾਰਾਜ ਨੇ ਢਾਹ ਮਾਰੀ,
ਮੋਇਆ ਮੁੱਢ ਕਦੀਮ ਦਾ ਯਾਰ ਮੀਆਂ।
ਸ਼ਾਹ ਮੁਹੰਮਦਾ ਅਸਾਂ ਭੀ ਨਾਲ ਮਰਨਾ,
ਸਾਡਾ ਇਹੋ ਸੀ ਕੌਲ-ਕਰਾਰ ਮੀਆਂ।

੭

ਮੇਰੇ ਬੈਠਿਆਂ ਇਨ੍ਹਾਂ ਨੇ ਖ਼ੂਨ ਕੀਤਾ,
ਇਹ ਤਾਂ ਗ਼ਰਕ ਜਾਵੇ ਦਰਬਾਰ ਮੀਆਂ।
ਪਿੱਛੇ ਸਾਡੇ ਵੀ ਕੌਰ ਨਾ ਰਾਜ ਕਰਸੀ,
ਅਸੀਂ ਮਰਾਂਗੇ ਏਸ ਨੂੰ ਮਾਰ ਮੀਆਂ।
ਨਾਹੱਕ ਦਾ ਇਨ੍ਹਾਂ ਨੇ ਖ਼ੂਨ ਕੀਤਾ,
ਇਹ ਤਾਂ ਮਰਨਗੇ ਸਭ ਸਿਰਦਾਰ ਮੀਆਂ।
ਸ਼ਾਹ ਮੁਹੰਮਦਾ ਧੁਰੋਂ ਤਲਵਾਰ ਵੱਗੀ,
ਸਭੇ ਕਤਲ ਹੋਂਦੇ ਵਾਰੋ ਵਾਰ ਮੀਆਂ।

---

੧. ਕੰਵਰ ਨੌਨਿਹਾਲ ਸਿੰਘ।

## ੮

ਖੜਗ ਸਿੰਘ ਮਹਾਰਾਜ ਹੋਯਾ ਬਹੁਤ ਮਾਂਦਾ[1]।
ਬਰਸ ਇਕ ਪਿੱਛੋ ਬਸ ਕਾਲ ਹੋਇਆ।
ਆਈ ਮੌਤ ਨਾ ਅਟਕਿਆ ਇਕ ਘੜੀ,
ਚੇਤ ਸਿੰਘ ਦੇ ਗ਼ਮ ਦੇ ਨਾਲ ਮੋਇਆ।
ਕੌਰ ਸਾਹਿਬ ਮਹਾਰਾਜੇ ਦੀ ਗੱਲ ਸੁਣ ਕੇ,
ਜ਼ਰਾ ਗ਼ਮ ਦੇ ਨਾਲ ਨਾ ਮੂਲ ਰੋਇਆ।
ਸ਼ਾਹ ਮੁਹੰਮਦਾ ਕਈਆਂ ਦੇ ਬੰਨ੍ਹਣੇ ਦਾ,
ਵਿਚ ਕੌਂਸਲ ਦੇ ਕੌਰ ਨੂੰ ਫ਼ਿਕਰ ਹੋਇਆ।

## ੯

ਖੜਗ ਸਿੰਘ ਮਹਾਰਾਜੇ ਨੂੰ ਚੁੱਕ ਲਿਆ,
ਵੇਖੋ ਸਾੜਨੇ ਨੂੰ ਹੁਣ ਲੈ ਚੱਲੇ।
ਧਰਮਰਾਇ ਨੂੰ ਜਾਇ ਕੇ ਖ਼ਬਰ ਹੋਈ,
ਕੌਰ ਮਾਰਨੇ ਨੂੰ ਓਨ ਦੂਤ ਘੱਲੇ।
ਮਾਰੋ ਮਾਰ ਕਰਦੇ ਦੂਤ ਉੱਠ ਦੌੜੇ,
ਜਦੋਂ ਹੋਏ ਨੀ ਮੌਤ ਦੇ ਆਇ ਹੱਲੇ।
ਸ਼ਾਹ ਮੁਹੰਮਦਾ ਦੇਖ ਰਜ਼ਾਇ ਰੱਬ ਦੀ,
ਊਧਮ ਸਿੰਘ[2] ਤੇ ਕੌਰ ਦੇ ਸਾਸ ਚੱਲੇ।

## ੧੦

ਇਕ ਦੂਤ ਨੇ ਆਇ ਕੇ ਜ਼ਿਕਰ ਕੀਤਾ,
ਪਲਕ ਵਿਚ ਦਰਵਾਜ਼ੇ ਦੇ ਆਇਆ ਈ।
ਜਿਹੜਾ ਧੁਰੋਂ ਦਰਗਾਹੋਂ ਸੀ ਹੁਕਮ ਆਇਆ,
ਦੇਖੋ ਓਸ ਨੇ ਖ਼ੂਬ ਬਜਾਇਆ ਈ।

---

੧. ਕਮਜ਼ੋਰ। ੨. ਰਾਜਾ ਗੁਲਾਬ ਸਿੰਘ ਦਾ ਵੱਡਾ ਪੁੱਤਰ।

ਅੰਦਰ ਤਰਫ਼ ਹਵੇਲੀ ਦੇ ਤੁਰੇ ਜਾਂਦੇ,
ਛੱਜਾ ਢਾਹਿ ਦੋਹਾਂ ਉਤੇ ਪਾਇਆ ਈ।
ਸ਼ਾਹ ਮੁਹੰਮਦਾ ਊਧਮ ਸਿੰਘ ਥਾਇਂ ਮੋਇਆ,
ਕੌਰ ਸਾਹਿਬ ਜੋ ਸਹਕਦਾ ਆਇਆ ਈ।

੧੧

ਅੱਠ ਪਹਿਰ ਲੁਕਾਇ ਕੇ ਰੱਖਿਓ ਨੇ,
ਦਿਨ ਦੂਜੇ ਰਾਣੀ ਚੰਦ ਕੌਰ ਆਈ।
ਖੜਗ ਸਿੰਘ ਦਾ ਮੂਲ ਦਰੇਗ਼ ਨਾਹੀਂ,
ਕੌਰ ਸਾਹਿਬ ਤਾਈਂ ਓਥੇ ਰੋਣ ਆਈ।
ਮ੍ਰਿਤ ਹੋਇਆ ਤੇ ਕਰੋ ਸਸਕਾਰ ਇਸ ਦਾ,
ਰਾਣੀ ਆਖਦੀ—'ਤੁਸਾਂ ਕਿਉਂ ਦੇਰ ਲਾਈ ?'
ਸ਼ਾਹ ਮੁਹੰਮਦਾ ਰੋਂਦੀ ਏ ਚੰਦ ਕੌਰਾਂ,
ਜਿਹਦਾ ਮੋਇਆ ਪੁਤ੍ਰ ਸੋਹਣਾ ਸ਼ੇਰ ਸਾਈ।

੧੨

ਸ਼ੇਰ ਸਿੰਘ ਨੂੰ ਕਿਸੇ ਜਾ ਖ਼ਬਰ ਦਿੱਤੀ,
ਜਿਹਦਾ ਮੋਇਆ ਭਤੀਜਾ ਭਰਾਉ ਯਾਰੋ।
ਓਨ ਤੁਰਤ ਵਟਾਲਿਓਂ ਕੂਚ ਕੀਤਾ,
ਰਾਹੀਂ ਆਂਵਦਾ ਘੱਤ ਵਹੀਰ ਯਾਰੋ।
ਜਦੋਂ ਆਣ ਕੇ ਹੋਇਆ ਲਾਹੌਰ ਦਾਖ਼ਲ,
ਅੱਖੀਂ ਰੋਵੇ ਪਲਟਦਾ ਨੀਰ ਯਾਰੋ।
ਸ਼ਾਹ ਮੁਹੰਮਦਾ ਲੋਕ ਦਿਲਬਰੀ[1] ਦੇਂਦੇ,
ਚੰਦ ਕੌਰ ਹੋਈ ਦਿਲਗੀਰ[2] ਯਾਰੋ।

---

੧. ਧੀਰਜ। ੨. ਸ਼ੋਕਾਤੁਰ।

੧੩

ਦਿੱਤੇ ਸੰਤਰੀ ਚਾਰ ਖਲ੍ਹਾਰ ਚੋਰੀਂ,
ਸ਼ੇਰ ਸਿੰਘ ਅੰਦਰ ਅੱਜ ਆਵਣਾ ਜੇ।
ਤੁਰਤ ਫੂਕ ਦੇਹੋ ਤੁਸੀਂ ਕਰਾਬੀਨਾਂ[੧],
ਪਲਕ ਵਿਚ ਹੀ ਮਾਰ ਗਵਾਵਣਾ ਜੇ।
ਸ਼ੇਰ ਸਿੰਘ ਨੂੰ ਰਾਜੇ ਨੇ ਖ਼ਬਰ ਦਿੱਤੀ,
ਅੰਦਰ ਅੱਜ ਹਜ਼ੂਰ ਨਾ ਜਾਵਣਾ ਜੇ।
ਸ਼ਾਹ ਮੁਹੰਮਦਾ ਅਜੇ ਨਾ ਜ਼ੋਰ ਤੇਰਾ,
ਤੈਨੂੰ ਅਸਾਂ ਹੀ ਅੰਤ ਸਦਾਵਣਾ ਜੇ।

੧੪

ਚੰਦ ਕੌਰ ਦੀ ਮੰਦੀ ਜੋ ਨਜ਼ਰ ਦੇਖੀ,
ਦਗ਼ੇਬਾਜ਼ੀਆਂ ਹੋਰ ਬਥੇਰੀਆਂ ਨੀ।
ਓਨ ਤੁਰਤ ਲਾਹੌਰ ਥੀਂ ਕੂਚ ਕੀਤਾ,
ਬੈਠਾ ਜਾਇ ਕੇ ਵਿਚ ਮੁਕੇਰੀਆਂ ਨੀ।
ਪਿੱਛੇ ਰਾਜ ਬੈਠੀ ਰਾਣੀ ਚੰਦ ਕੌਰਾਂ,
ਦੇਂਦੇ ਆਇ ਮੁਸਾਹਿਬ[੨] ਦਲੇਰੀਆਂ ਨੀ।
ਸ਼ਾਹ ਮੁਹੰਮਦਾ ਕੌਰ ਨਾ ਜੰਮਣਾ ਏ,
ਕਿਲ੍ਹੇ ਕੋਟ ਤੇ ਰਈਅਤਾਂ ਤੇਰੀਆਂ ਨੀ।

੧੫

ਰਾਜੇ[੩] ਲਸ਼ਕਰਾਂ ਵਿਚ ਸਲਾਹ ਕੀਤੀ,
ਸ਼ੇਰ ਸਿੰਘ ਨੂੰ ਕਿਵੇਂ ਸਦਾਈਏ ਜੀ।
ਉਹ ਹੈ ਪੁਤ੍ਰ ਸਰਕਾਰ ਦਾ ਫ਼ਤੇ-ਜੰਗੀ[੪],
ਗੱਦੀ ਓਸ ਨੂੰ ਚਾਇ ਬਹਾਈਏ ਜੀ।

---

੧. ਬੰਦੂਕਾਂ। ੨. ਅਹਿਲਕਾਰ। ੩. ਧਿਆਨ ਸਿੰਘ। ੪. ਬਹਾਦਰ।

ਸਿੰਘਾਂ ਆਖਿਆ, 'ਰਾਜਾ ਜੀ! ਹੁਕਮ ਤੇਰਾ,
ਜਿਸ ਨੂੰ ਕਹੇਂ ਸੋ ਫ਼ਤਹਿ ਬੁਲਾਈਏ ਜੀ।
ਸ਼ਾਹ ਮੁਹੰਮਦਾ ਗੱਲ ਜੋ ਮੂੰਹੋਂ ਕੱਢੇਂ,
ਇਸੇ ਵਖ਼ਤ ਹੀ ਤੁਰਤ ਮੰਗਾਈਏ ਜੀ।'

੧੬

ਬਾਈਆਂ ਦਿਨਾਂ ਦੀ ਰਾਜੇ[1] ਨੇ ਲਈ ਰੁਖ਼ਸਤ,
ਤਰਫ਼ ਜੰਮੂ ਦੀ ਹੋਏ ਨੀ ਕੂਚ ਡੇਰੇ।
ਸ਼ੇਰ ਸਿੰਘ ਤਾਈਂ ਲਿਖ ਘੱਲੀ ਚਿੱਠੀ,
ਮੈਂ ਤਾਂ ਰਫ਼ੂ ਕਰ ਛੱਡੇ ਨੀ ਕੰਮ ਤੇਰੇ।
ਧੌਂਸਾ ਮਾਰ ਕੇ ਪਹੁੰਚ ਲਾਹੌਰ ਜਲਦੀ,
ਅੱਗੋਂ ਆਇ ਮਿਲਸਨ ਤੈਨੂੰ ਸਭ ਬੇੜੇ।
ਸ਼ਾਹ ਮੁਹੰਮਦਾ ਮਿਲਣਗੇ ਸਭ ਅਫ਼ਸਰ,
ਜਿਸ ਵੇਲੜੇ ਸ਼ਹਿਰ ਦੇ ਜਾਇ ਨੇੜੇ।

੧੭

ਸ਼ੇਰ ਸਿੰਘ ਨੇ ਰਾਜੇ ਦਾ ਖ਼ਤ ਪੜ੍ਹ ਕੇ,
ਫ਼ੌਜਾਂ ਤੁਰਤ ਲਾਹੌਰ ਨੂੰ ਘੱਲੀਆਂ ਨੀ।
ਘੋੜੇ ਹਿਣਕਦੇ ਤੇ ਮਾਰੂ[2] ਵੱਜਦੇ ਨੀ,
ਧੂੜਾਂ ਉੱਡ ਕੇ ਘਟਾ ਹੋ ਚੱਲੀਆਂ ਨੀ।
ਆਵੇ ਬੁੱਧੂ ਦੇ ਪਾਸ ਨੀ ਲਾਏ ਡੇਰੇ,
ਫ਼ੌਜਾਂ ਲੱਥੀਆਂ ਆਣ ਇਕੱਲੀਆਂ ਨੀ।
ਸ਼ਾਹ ਮੁਹੰਮਦਾ ਆਣ ਜਾਂ ਰਥ ਪਹੁੰਚੇ,
ਗੱਲਾਂ ਸ਼ਹਿਰ ਲਾਹੌਰ ਵਿਚ ਚੱਲੀਆਂ ਨੀ।

---

੧. ਰਾਜਾ ਧਿਆਨ ਸਿੰਘ। ੨. ਫ਼ੌਜੀ ਵਾਜੇ।

## ੧੮

ਸ਼ੇਰ ਸਿੰਘ ਫਿਰ ਬੁੱਧੂ ਦੇ ਆਵਿਓਂ ਜੀ,
ਕਰ ਭੁਰਮ[1] ਲਾਹੌਰ ਵੱਲ ਧਾਇਆ ਈ।
ਫਲ੍ਹੇ ਪੜਤਲਾਂ ਦੇ ਅੱਗੋਂ ਪਾੜ ਕੇ ਜੀ,
ਸ਼ੇਰ ਸਿੰਘ ਨੂੰ ਤੁਰਤ ਲੰਘਾਇਆ ਈ।
ਓਸ ਬਲੀ ਸ਼ਹਿਜ਼ਾਦੇ ਦਾ ਤੇਜ ਭਾਰੀ,
ਜਿਸ ਕਿਲ੍ਹੇ ਨੂੰ ਮੋਰਚਾ ਲਾਇਆ ਈ।
ਸ਼ਾਹ ਮੁਹੰਮਦਾ ਹਾਰ ਕੇ ਵਿਚਲਿਆਂ ਨੇ,
ਸ਼ੇਰ ਸਿੰਘ ਨੂੰ ਤਖ਼ਤ ਬਿਠਾਇਆ ਈ।

## ੧੯

ਸ਼ੇਰ ਸਿੰਘ ਗੱਦੀ ਉਤੇ ਆਣ ਬੈਠਾ,
ਰਾਣੀ ਕੈਦ ਕਰ ਕੇ ਕਿਲ੍ਹੇ ਵਿਚ ਪਾਈ।
ਘਰ ਬੈਠਿਆਂ ਰੱਬ ਨੇ ਰਾਜ ਦਿੱਤਾ,
ਉਹ ਤਾਂ ਮੱਲ ਬੈਠਾ ਸਾਰੀ ਪਾਦਸ਼ਾਹੀ।
ਬਰਸ ਹੋਇਆ ਜਦ ਉਸ ਨੂੰ ਕੈਦ ਹੋਇਆਂ,
ਰਾਣੀ ਦਿਲ ਦੇ ਵਿਖੇ ਸੋ ਜਿੱਚ ਆਹੀ।
ਸ਼ਾਹ ਮੁਹੰਮਦਾ ਮਾਰ ਕੇ ਚੰਦ ਕੌਰਾਂ,
ਸ਼ੇਰ ਸਿੰਘ ਨੇ ਗਲੋਂ ਬਲਾਇ[2] ਲਾਹੀ।

## ੨੦

ਸ਼ੇਰ ਸਿੰਘ ਨੂੰ ਰੱਬ ਨੇ ਰਾਜ ਦਿੱਤਾ,
ਲਿਆ ਖੋਹਿ ਲਾਹੌਰ ਜੋ ਰਾਣੀਆਂ ਥੀਂ।
ਸੰਧਾਵਾਲੀਆਂ ਜਿਹੀ ਨਾ ਕਿਸੇ ਕੀਤੀ,
ਜਾ ਕੇ ਪੁੱਛ ਲੈ ਰਾਹ ਪਧਾਣੀਆਂ[3] ਥੀਂ।

---

੧. ਵਾਜਾ। ੨. ਬਿਪਤਾ। ੩. ਪਾਂਧੀਆਂ।

ਮੁੜ ਕੇ ਫੇਰ ਅਜੀਤ ਸਿੰਘ ਲਈ ਬਾਜ਼ੀ,
ਪੈਦਾ ਹੋਇਆ ਸੀ ਅਸਲ ਸਵਾਣੀਆਂ ਥੀਂ।
ਸ਼ਾਹ ਮੁਹੰਮਦਾ ਜੰਮਿਆ ਅਲੀ ਅਕਬਰ,
ਆਂਦਾ ਬਾਪ ਨੂੰ ਕਾਲਿਆਂ ਪਾਣੀਆਂ ਥੀਂ।

## ੨੧

ਜਿਨ੍ਹਾਂ ਗੋਲੀਆਂ ਨੇ ਮਾਰੀ ਚੰਦ ਕੌਰਾਂ,
ਉਨ੍ਹਾਂ ਤਾਈਂ ਹਜ਼ੂਰ ਚਾ ਸੱਦਿਆ ਈ।
ਸ਼ੇਰ ਸਿੰਘ ਨੇ ਬੁੱਘੇ ਨੂੰ ਹੁਕਮ ਕੀਤਾ,
ਓਨ੍ਹਾਂ ਕਿਲ੍ਹਿਓਂ ਬਾਹਰ ਚਾ ਕੱਢਿਆ ਈ।
ਰਾਜੇ ਸਿੰਘਾਂ ਦਾ ਗਿਲਾ ਮਿਟਾਵਣੇ ਨੂੰ,
ਨੱਕ ਕੰਨ ਚਾ ਓਨ੍ਹਾਂ ਦਾ ਵੱਢਿਆ ਈ।
ਸ਼ਾਹ ਮੁਹੰਮਦਾ ਲਾਹਿ ਕੇ ਸਭ ਜ਼ੇਵਰ,
ਕਾਲਾ ਮੂੰਹ ਕਰ ਕੇ ਫੇਰ ਛੱਡਿਆ ਈ।

## ੨੨

ਬਰਸ ਹੋਇਆ ਜਾਂ ਹਾਜ਼ਰੀ ਲੈਣ ਬਦਲੇ,
ਡੇਰਾ ਸ਼ਾਹ ਬਿਲਾਵਲ ਲਗਾਂਵਦਾ ਈ।
ਅਜੀਤ ਸਿੰਘ ਗੁੱਝੀ ਕਰਾਬੀਨ[1] ਲੈ ਕੇ,
ਸ਼ੇਰ ਸਿੰਘ ਨੂੰ ਆਣ ਦਿਖਾਂਵਦਾ ਈ।
ਡਿੱਠੀ ਜਦੋਂ ਸ਼ਹਿਜ਼ਾਦੇ ਦੀ ਨਜ਼ਰ ਮੈਲੀ,
ਜਲਦੀ ਨਾਲ ਚਾ ਕਲਾ ਦਬਾਂਵਦਾ ਈ।
ਸ਼ਾਹ ਮੁਹੰਮਦਾ ਜ਼ਿਮੀਂ ਤੇ ਪਿਆ ਫੜਕੇ,
ਤੇਗਾ ਮਾਰ ਕੇ ਸੀਸ ਉਡਾਂਵਦਾ ਈ।

---

੧. ਬੰਦੂਕ।

## ੨੩

ਲਹਿਣਾ ਸਿੰਘ ਜੋ ਬਾਗ ਦੀ ਤਰਫ਼ ਆਇਆ,
ਅੱਗੇ ਕੌਰ[1] ਜੋ ਹੋਮ ਕਰਾਂਵਦਾ ਈ।
ਲਹਿਣਾ ਸਿੰਘ ਦੀ ਮੈਲੀ ਜੋ ਨਜ਼ਰ ਦੇਖੀ,
ਅੱਗੋਂ ਵਾਸਤਾ ਰੱਬ ਦਾ ਪਾਂਵਦਾ ਈ।
'ਮੈਂ ਤਾਂ ਕਰਾਂਗਾ ਬਾਬਾ ਜੀ! ਟਹਿਲ ਤੇਰੀ',
ਹੱਥ ਜੋੜ ਕੇ ਸੀਸ ਨਿਵਾਂਵਦਾ ਈ।
ਸ਼ਾਹ ਮੁਹੰਮਦਾ ਓਸ ਨਾ ਇਕ ਮੰਨੀ,
ਤੇਗ ਮਾਰ ਕੇ ਸੀਸ ਲੈ ਆਂਵਦਾ ਈ।

## ੨੪

ਸ਼ੇਰ ਸਿੰਘ ਪ੍ਰਤਾਪ ਸਿੰਘ ਮਾਰ ਕੇ ਜੀ,
ਸੰਧਾਵਾਲੀਏ ਸ਼ਹਿਰ ਨੂੰ ਉੱਠ ਧਾਏ।
ਰਾਜਾ[2] ਮਿਲਿਆ ਤਾਂ ਕਿਹਾ ਅਜੀਤ ਸਿੰਘ ਨੇ,
'ਸ਼ੇਰ ਸਿੰਘ ਨੂੰ ਮਾਰ ਕੇ ਅਸੀਂ ਆਏ।'
ਗੱਲੀਂ ਲਾਇ ਕੇ ਤੇ ਕਿਲ੍ਹੇ ਵਿਚ ਆਂਦਾ,
ਕੈਸੇ ਅਕਲ ਦੇ ਉਨ੍ਹਾਂ ਨੇ ਪੇਚ ਪਾਏ।
'ਕਿੱਥੇ ਮਾਰੀ ਸੀ ਰਾਜਾ ਜੀ! ਚੰਦ ਕੌਰਾਂ?'
ਸ਼ਾਹ ਮੁਹੰਮਦਾ ਪੁੱਛਣੇ ਉਨ੍ਹਾਂ ਚਾਹੇ।

## ੨੫

ਗੁਰਮੁਖ ਸਿੰਘ ਗਿਆਨੀਂ ਨੇ ਮਤਿ ਦਿੱਤੀ,
'ਤੁਸਾਂ ਇਹ ਕਿਉਂ ਜੀਂਵਦਾ ਛੱਡਿਆ ਈ।'
ਮਗਰੋਂ ਮਹਿਰ ਘਸੀਟਾ ਭੀ ਬੋਲਿਆ ਈ,
ਅੱਗੋਂ ਸੁਖਨ[3] ਸਲਾਹੀ ਨੇ ਕੱਢਿਆ ਈ।

---

੧. ਕੰਵਰ ਪ੍ਰਤਾਪ ਸਿੰਘ। ੨. ਧਿਆਨ ਸਿੰਘ। ੩. ਬਚਨ।

ਇਕ ਅੜਦਲੀ ਨੇ ਕਰਾਬੀਨਾ[1] ਮਾਰੀ,
ਰੱਸਾ ਆਸ-ਉਮੈਦ ਦਾ ਵੱਢਿਆ ਈ।
ਸ਼ਾਹ ਮੁਹੰਮਦਾ ਜ਼ਿਮੀਂ ਤੇ ਪਿਆ ਤੜਫ਼ੇ,
ਦਲੀਪ ਸਿੰਘ ਤਾਈਂ ਤੁਰਤ ਸੱਦਿਆ ਈ।

੨੬

ਪਹਿਲਾਂ ਰਾਜੇ[2] ਦੇ ਖ਼ੂਨ ਦਾ ਲਾਇ ਟਿੱਕਾ,
ਪਿਛੋਂ ਦਿੱਤੀਆਂ ਸੱਤ ਪ੍ਰਦੱਖਣਾਂ ਈ।
'ਤੇਰੇ ਵਾਸਤੇ ਹੋਏ ਨੀ ਸਭ ਕਾਰੇ,
ਅੱਗੇ ਸਾਹਿਬ ਸੱਚੇ ਤੈਨੂੰ ਰੱਖਣਾ ਈ।
ਸਾਨੂੰ ਘੜੀ ਦੀ ਕੁਝ ਉਮੈਦ ਨਾਹੀਂ,
ਅੱਜ ਰਾਤ ਪ੍ਰਸਾਦ ਕਿਨ ਚੱਖਣਾ ਈ।
ਤੇਰੀ ਵਲ ਜੋ ਕਰੇਗਾ ਨਜ਼ਰ ਮੈਲੀ,
ਸ਼ਾਹ ਮੁਹੰਮਦਾ ਰਹੇਗਾ ਸੱਖਣਾ ਈ।'

੨੭

ਹੀਰਾ ਸਿੰਘ ਨੂੰ ਰਾਜੇ ਦੀ ਖ਼ਬਰ ਹੋਈ,
ਸੂਬੇਦਾਰਾਂ ਨੂੰ ਸੱਦ ਕੇ ਤੁਰਤ ਚੜ੍ਹਿਆ।
ਧੌਂਸਾ ਮਾਰ ਕੇ ਪਹੁਤਾ ਲਾਹੌਰ ਜਲਦੀ,
ਗ਼ੁੱਸੇ ਨਾਲ ਸੀ ਸ਼ਹਿਰ ਦੇ ਵਿਚ ਵੜਿਆ।
ਰਾਜਪੂਤ ਉਹ ਡੋਗਰਾ ਖ਼ੂਬ ਚੰਗਾ,
ਸੰਧਾਵਾਲੀਆਂ ਦੇ ਨਾਲ ਖ਼ੂਬ ਲੜਿਆ।
ਸ਼ਾਹ ਮੁਹੰਮਦਾ ਅਜੀਤ ਸਿੰਘ ਮੁਇਆ ਲੱਧਾ,
ਲਹਿਣਾ ਸਿੰਘ ਜੋ ਜੀਂਵਦਾ ਆਇ ਫੜਿਆ।

---

੧. ਬੰਦੂਕ। ੨. ਰਾਜਾ ਧਿਆਨ ਸਿੰਘ।

## ੨੮

ਦੋਹਾਂ ਸਿੰਘਾਂ ਤੋਂ ਬਹੁਤ ਸੂਰਮੱਤਾ[1] ਹੋਈ,
ਖੰਡਾ ਵਿਚ ਦਰਬਾਰ ਵਜਾਇ ਗਏ।
ਧਿਆਨ ਸਿੰਘ ਨਾ ਕਿਸੇ ਨੂੰ ਵਧਣ ਦੇਂਦਾ,
ਸਾਰੇ ਮੁਲਕ ਦੀ ਕਲਹ ਮਿਟਾਇ ਗਏ।
ਰਾਜਾ ਕਰਦਾ ਸੀ ਮੁਲਕ ਦੀ ਬਾਦਸ਼ਾਹੀ,
ਪਿੱਛੇ ਰਹਿੰਦਿਆਂ ਨੂੰ ਵਖਤ ਪਾਇ ਗਏ।
ਸ਼ਾਹ ਮੁਹੰਮਦਾ ਮਾਰ ਕੇ ਮੁਏ ਦੋਵੇਂ,
ਚੰਗੇ ਸੂਰਮੇ ਹੱਥ ਦਿਖਾਇ ਗਏ।

## ੨੯

ਦੁੱਲੋ ਭੱਟੀ ਨੂੰ ਗਾਂਵਦਾ ਜਗ ਸਾਰਾ,
ਜੈਮਲ ਫੱਤੇ ਦੀਆਂ ਵਾਰਾਂ ਸਾਰੀਆਂ ਨੀ।
ਮੀਰ ਦਾਦ[2] ਚੌਹਾਨ ਦੇ ਸਤਰ ਅੰਦਰ,
ਮੋਈਆਂ ਰਾਣੀਆਂ ਖਾਇ ਕਟਾਰੀਆਂ ਨੀ।
ਸੰਧਾਵਾਲੀਆਂ ਜੇਹੀ ਨਾ ਕਿਸੇ ਕੀਤੀ,
ਤੇਗਾਂ ਵਿਚ ਦਰਬਾਰ ਦੇ ਮਾਰੀਆਂ ਨੀ।
ਸ਼ਾਹ ਮੁਹੰਮਦਾ ਮੁਏ ਨੀ ਬੀਰ ਬਣ ਕੇ,
ਜਾਨਾਂ ਕੀਤੀਆਂ ਨਹੀਂ ਪਿਆਰੀਆਂ ਨੀ।

## ੩੦

ਪਿੱਛੋਂ ਆਣ ਕੇ ਸਭਨਾਂ ਨੂੰ ਫ਼ਿਕਰ ਹੋਇਆ,
ਸੋਚੀਂ ਪਏ ਨੀ ਸਭ ਸਿਰਦਾਰ ਮੀਆਂ।
ਅੱਗੇ ਰਾਜ ਆਇਆ ਹੱਥ ਬੁਰਛਿਆਂ ਦੇ,
ਪਈ ਖੜਕਦੀ ਨਿੱਤ ਤਲਵਾਰ ਮੀਆਂ।

---

੧. ਬਹਾਦਰੀ। ੨. ਅਮੀਰ ਸ਼ੱਦਾਦ, ਇਕ ਰਾਜਪੂਤ ਰਾਜਾ।

ਗੱਦੀ ਵਾਲਿਆਂ ਨੂੰ ਨਹੀਂ ਬਹਿਣ ਦੇਂਦੇ,
ਹੋਰ ਕੌਣ ਕਿਸ ਦੇ ਪਾਣੀਹਾਰ ਮੀਆਂ।
ਸ਼ਾਹ ਮੁਹੰਮਦਾ ਹੋਈ ਹੁਣ ਮੌਤ ਸਸਤੀ,
ਖ਼ਾਲੀ ਨਹੀਂ ਜਾਣਾ ਕੋਈ ਵਾਰ ਮੀਆਂ।

### ੩੧

ਲਹਿਣਾ ਸਿੰਘ ਸਿਰਦਾਰ ਮਜੀਠੀਆ ਸੀ,
ਵੱਡਾ ਅਕਲ ਦਾ ਕੋਟ ਕਮਾਲ ਮੀਆਂ।
ਮਹਾਂਬਲੀ ਸਿਰਦਾਰ ਸੀ ਪੰਥ ਵਿਚੋਂ,
ਡਿੱਠੀ ਬਣੀ ਕੁਚੀਲਣੀ[1] ਚਾਲ ਮੀਆਂ।
ਦਿਲ ਆਪਣੇ ਬੈਠ ਵਿਚਾਰ ਕਰਦਾ,
ਏਥੇ ਕਈਆਂ ਦੇ ਹੋਣਗੇ ਕਾਲ[2] ਮੀਆਂ।
ਸ਼ਾਹ ਮੁਹੰਮਦਾ ਤੁਰ ਗਿਆ ਤੀਰਥਾਂ ਨੂੰ,
ਸਾਰਾ ਛੱਡ ਕੇ ਦੰਗ ਦਿਵਾਲ[3] ਮੀਆਂ।

### ੩੨

ਦਲੀਪ ਸਿੰਘ ਗੱਦੀ ਉਤੇ ਰਹੇ ਬੈਠਾ,
ਹੀਰਾ ਸਿੰਘ ਜੋ ਰਾਜ ਕਮਾਂਵਦਾ ਈ।
ਜੱਲ੍ਹਾ ਓਸ ਦਾ ਖ਼ਾਸ ਵਜ਼ੀਰ ਹੈ ਸੀ,
ਖ਼ਾਤਰ ਵਿਚ ਨਾ ਕਿਸੇ ਨੂੰ ਲਿਆਂਵਦਾ ਈ।
ਅੰਦਰ ਬਾਹਰ ਸਰਕਾਰ ਨੂੰ ਪਿਆ ਘੂਰੇ,
ਕਹੇ ਕੁਝ ਤੇ ਕੁਝ ਕਮਾਂਵਦਾ ਈ।
ਸ਼ਾਹ ਮੁਹੰਮਦਾ ਪੰਥ ਨੂੰ ਦੁੱਖ ਦੇਂਦਾ,
ਹੀਰਾ ਸਿੰਘ ਦਾ ਨਾਮ ਕਰਾਂਵਦਾ ਈ।

---

੧. ਭੈੜੀ। ੨. ਮੌਤ, ਅੰਤ। ੩. ਸਾਜ਼ ਸਾਮਾਨ।

## ੩੩

ਸਿੰਘਾਂ ਲਿਖਿਆ ਖ਼ਤ ਸੁਚੇਤ ਸਿੰਘ ਨੂੰ,
ਬੁਰਾ ਕਰਨਹਾਰਾ ਜੱਲ੍ਹਾ ਠੀਕਦਾ ਈ।
'ਜਲਦੀ ਪਹੁੰਚ ਵਜ਼ੀਰ ਬਣਾ ਲਈਏ,
ਤੈਨੂੰ ਖ਼ਾਲਸਾ ਪਇਆ ਉਡੀਕਦਾ ਈ।'
ਅਕਸਰ ਰਾਜ ਪਿਆਰੇ ਨੀ ਰਾਜਿਆਂ ਨੂੰ,
ਹੀਰਾ ਸਿੰਘ ਤਾਂ ਪੁਤ੍ਰ ਸ਼ਰੀਕ ਦਾ ਈ।
ਸ਼ਾਹ ਮੁਹੰਮਦਾ ਜੱਲ੍ਹੇ ਦਾ ਨੱਕ ਵੱਢੋ,
ਜਾਇ ਭੱਜੇ ਨਾ ਮਾਰਿਆ ਲੀਕਦਾ ਈ।

## ੩੪

ਇਸ ਵੇਲੜੇ ਰਾਜੇ ਨੇ ਖ਼ਤ ਪੜ੍ਹਿਆ,
ਜਾਮੇ ਵਿਚ ਨਾ ਮੂਲ ਸਮਾਂਵਦਾ ਈ।
ਵੱਗਾ-ਤੱਗਾ[1] ਲਾਹੌਰ ਨੂੰ ਅਸਾਂ ਜਾਣਾ,
ਡੇਰੇ ਕਾਠੀਆਂ ਚਾਇ ਪਵਾਂਵਦਾ ਈ।
ਮੰਜੀ ਕਾਕੜੀ ਫ਼ੌਜ ਉਤਾਰ ਸਾਰੀ।
ਬਾਈ ਆਦਮੀ ਨਾਲ ਲੈ ਆਂਵਦਾ ਈ।
ਸ਼ਾਹ ਮੁਹੰਮਦਾ ਆ ਲਾਹੌਰ ਪਹੁੰਚਾ,
ਮੀਆਂ ਮੀਰ ਡੇਰਾ ਆਣ ਲਾਂਵਦਾ ਈ।

## ੩੫

ਹੀਰਾ ਸਿੰਘ ਨੂੰ ਰਾਜੇ ਦੀ ਖ਼ਬਰ ਹੋਈ,
ਸਭੇ ਪੜਤਲਾਂ[2] ਤੁਰਤ ਲਪੇਟੀਆਂ ਨੀ।
ਸਿੰਘਾਂ ਆਖਿਆ, 'ਰਾਜਾ ਜੀ ! ਜਾਓ ਮੁੜ ਕੇ,
ਫ਼ੌਜਾਂ ਰਹਿੰਦੀਆਂ ਨਹੀਂ ਸਮੇਟੀਆਂ ਨੀ।'

---

੧. ਜਲਦੀ। ੨. ਪਲਟਨਾਂ।

'ਸਿੱਖੋ! ਜੀਉਂਦੇ ਜਾਣ ਮੁਹਾਲ ਜੰਮੂ',
ਤਾਅਨੇ ਦੇਣ ਰਜਪੂਤਾਂ ਦੀਆਂ ਬੇਟੀਆਂ ਨੀ।
'ਸ਼ਾਹ ਮੁਹੰਮਦਾ ਆਇਆ ਵਜ਼ੀਰੀ ਲੈ ਕੇ'
ਆਖਣ ਸਭ ਪਹਾੜ ਭੁਮੇਟੀਆਂ ਨੀ।

੩੬

ਤੋਪਾਂ ਜੋੜ ਕੇ ਪੜਤਲਾਂ ਨਾਲ ਲੈ ਕੇ,
ਚਾਚੇ ਸਕੇ ਉਤੇ ਹੀਰਾ ਸਿੰਘ ਚੜ੍ਹਦਾ।
ਜਦੋਂ ਫ਼ੌਜ ਨੇ ਘੱਤਿਆ ਆਣ ਘੇਰਾ,
ਖੰਡਾ ਸਾਰ[1] ਦਾ ਖਿੱਚ ਕੇ ਹੱਥ ਫੜਦਾ।
ਭੀਮ ਸਿੰਘ ਤੇ ਕੇਸਰੀ ਸਿੰਘ ਸਾਹਵੇਂ,
ਲੈ ਕੇ ਦੋਹਾਂ ਨੂੰ ਕਟਕ[2] ਦੇ ਵਿਚ ਵੜਦਾ।
ਸ਼ਾਹ ਮੁਹੰਮਦਾ ਟਿੱਕੇ ਦੀ ਲਾਜ ਰੱਖੀ,
ਮੱਥੇ ਸਾਮ੍ਹਣੇ ਹੋਇ ਕੇ ਖ਼ੂਬ ਲੜਦਾ।

੩੭

ਸਿੰਘ ਜੱਲ੍ਹੇ ਦੇ ਹੱਥ ਤੋਂ ਤੰਗ ਆਏ,
ਦਿਲਾਂ ਵਿਚ ਕਚੀਚੀਆਂ ਖਾਂਵਦੇ ਨੀ।
ਅੱਗੇ ਸੱਤ ਤੇ ਅੱਠ ਸੀ ਤਲਬ ਸਾਰੀ,
ਬਾਰਾਂ ਜ਼ੋਰ ਦੇ ਨਾਲ ਕਰਾਂਵਦੇ ਨੀ।
ਕਈ ਆਖਦੇ ਦੇਇ ਇਨਾਮ ਸਗਵਾਂ,
ਲੈ ਬੁਤਕੀਆਂ[3] ਗਲੇ ਚਾ ਪਾਂਵਦੇ ਨੀ।
ਸ਼ਾਹ ਮੁਹੰਮਦਾ ਜੱਲ੍ਹੇ ਦੇ ਮਾਰਨੇ ਨੂੰ,
ਪੰਚ ਕੌਂਸਲੀ ਚਾਇ ਬਣਾਂਵਦੇ ਨੀ।

---

੧. ਲੋਹਾ। ੨. ਫ਼ੌਜ। ੩. ਸੋਨੇ ਦੀ ਅਸ਼ਰਫ਼ੀ, ਜੋ ਸੱਤ ਰੁਪਏ ਦੀ ਸੀ।

## ੩੮

ਹੋਇਆ ਹੁਕਮ ਜੋ ਬਹੁਤ ਮਹਾਵਤਾਂ ਨੂੰ,
ਹੌਦੇ ਸੁਇਨੇ ਦੇ ਚਾਇ ਕਸਾਂਵਦੇ ਨੀ।
ਤਰਫ਼ ਜੰਮੂ ਦੀ ਦੇਇ ਮਰੋੜ ਚੱਲੇ,
ਸਾਨੂੰ ਆਇ ਕੇ ਸਿੰਘ ਮਨਾਂਵਦੇ ਨੀ।
ਘੇਰੇ ਅਜਲ[1] ਦੇ ਅਕਲ ਨਾ ਜ਼ਰਾ ਆਈ,
ਬੁਰਾ ਆਪਣਾ ਆਪ ਕਰਾਂਵਦੇ ਨੀ।
ਸ਼ਾਹ ਮੁਹੰਮਦਾ ਸਿੰਘ ਲੈ ਮਿਲੇ ਤੋਪਾਂ,
ਅੱਗੋਂ ਗੋਲਿਆਂ ਨਾਲ ਉਡਾਂਵਦੇ ਨੀ।

## ੩੯

ਹੀਰਾ ਸਿੰਘ ਤੇ ਜੱਲ੍ਹੇ ਨੂੰ ਮਾਰ ਕੇ ਜੀ,
ਜਵਾਹਰ ਸਿੰਘ ਵਜ਼ੀਰ ਬਣਾਇਓ ਨੇ।
ਤਰਫ਼ ਜੰਮੂ ਦੀ ਮੂੰਹ ਮਰੋੜ ਚੱਲੇ,
ਰਾਹੀਂ ਸ਼ੋਰ ਖ਼ਰੂਦ ਮਚਾਇਓ ਨੇ।
ਓਥੋਂ ਰਾਜਾ ਗੁਲਾਬ ਸਿੰਘ ਬੰਨ੍ਹਿ ਆਂਦਾ,
ਕੈਂਠੇ ਫੇਰ ਲੈ ਕੇ ਗਲੀਂ ਪਾਇਓ ਨੇ।
ਸ਼ਾਹ ਮੁਹੰਮਦਾ ਅਸਾਂ ਹੁਣ ਕੜੇ ਲੈਣੇ,
ਜਵਾਹਰ ਸਿੰਘ ਨੂੰ ਆਖ ਸੁਣਾਇਓ ਨੇ।

## ੪੦

ਕੇਹਾ ਬਰਛਿਆਂ ਆਣ ਹਨੇਰ ਪਾਇਆ,
ਜਿਹੜਾ ਬਹੇ ਗੱਦੀ ਉਹਨੂੰ ਮਾਰ ਲੈਂਦੇ।
ਕੈਂਠੇ ਕੜੇ ਇਨਾਮ ਰੁਪਏ ਬਾਰਾਂ,
ਕਦੇ ਪੰਜ ਤੇ ਸੱਤ ਨਾ ਚਾਰ ਲੈਂਦੇ।

---

੧. ਮੌਤ।

ਕਈ ਤੁਰੇ ਨੀ ਕਿਲ੍ਹੇ ਦੀ ਲੁੱਟ ਉਤੇ,
ਕਈ ਸ਼ਹਿਰ ਦੇ ਲੁੱਟ ਬਜ਼ਾਰ ਲੈਂਦੇ।
ਸ਼ਾਹ ਮੁਹੰਮਦਾ ਚੜ੍ਹੇ ਮਸ਼ੈਲ ਭਾਈਏ,
ਪੈਸਾ ਤਲਬ ਦਾ ਨਾਲ ਪੈਜ਼ਾਰ[੧] ਲੈਂਦੇ।

## ੪੧

ਪਿੱਛੇ ਇਕ ਸਰਕਾਰ ਦੇ ਖੇਡ ਵਿਚਲੀ[੨],
ਪਈ ਨਿੱਤ ਹੋਂਦੀ ਮਾਰੋ ਮਾਰ ਮੀਆਂ।
ਸਿੰਘਾਂ ਮਾਰ ਸਰਦਾਰਾਂ ਦਾ ਨਾਸ ਕੀਤਾ,
ਸਭੋ ਕਤਲ ਹੋਏ ਵਾਰੋ ਵਾਰ ਮੀਆਂ।
ਸਿਰ ਤੇ ਫ਼ੌਜ ਦੇ ਕੋਈ ਨਾ ਰਿਹਾ ਕੁੰਡਾ,
ਹੋਇਆ ਸ਼ੁਤਰ[੩] ਜਿਉਂ ਬਾਝੁ ਮੁਹਾਰ ਮੀਆਂ।
ਸ਼ਾਹ ਮੁਹੰਮਦਾ ਫਿਰਨ ਸਰਦਾਰ ਲੁਕਦੇ,
ਭੂਤ ਮੰਡਲੀ[੪] ਹੋਈ ਤਿਆਰ ਮੀਆਂ।

## ੪੨

ਜਵਾਹਰ ਸਿੰਘ ਦੇ ਉਤੇ ਨੀ ਚੜ੍ਹੇ ਸਾਰੇ,
ਮੱਥਾ ਖ਼ੂਨੀਆਂ ਵਾਂਗੂ ਚਾ ਵੱਟਿਓ ਨੇ।
ਡਰਦਾ ਭਾਣਜੇ ਨੂੰ ਲੈ ਕੇ ਮਿਲਣ ਆਇਆ,
ਅੱਗੋਂ ਨਾਲ ਸੰਗੀਨਾਂ ਦੇ ਫੱਟਿਓ ਨੇ।
ਸੀਖਾਂ ਨਾਲ ਉਡੁੰਬ ਕੇ, ਫ਼ੀਲ[੫] ਉਤੇ,
ਕੱਢ ਹੌਦਿਓਂ ਜ਼ਿਮੀਂ ਤੇ ਸੱਟਿਓ ਨੇ।
ਸ਼ਾਹ ਮੁਹੰਮਦਾ ਵਾਸਤੇ ਪਾਂਵਦੇ ਦਾ,
ਸਿਰ ਨਾਲ ਤਲਵਾਰ ਦੇ ਕੱਟਿਓ ਨੇ।

---

੧. ਜੁੱਤੀ, ਭਾਵ ਜ਼ੋਰ ਨਾਲ। ੨. ਖ਼ਰਾਬ ਹੋਈ। ੩. ਊਂਠ। ੪. ਭੂਤਰੀ ਫ਼ੌਜ। ੫. ਹਾਥੀ।

## ੪੩

ਰਾਣੀ ਕੈਦ ਕਨਾਤ ਦੇ ਵਿਚ ਕੀਤੀ,
'ਕਿਸ ਨੂੰ ਰੋਇ ਕੇ ਪਈ ਡਰਾਵਨੀ ਹੈਂ ?
ਤੇਰਾ ਕੌਣ ਹਮਾਇਤੀ ਸੁਣਨ ਵਾਲਾ,
ਜਿਨੂੰ ਪਾਇ ਕੇ ਵੈਣ ਸੁਣਾਵਨੀ ਹੈਂ ?
ਕੋਹੜੇ ਬਾਦਸ਼ਾਹ ਦਾ ਬੇਟਾ ਮੋਇਆ ਸਾਥੋਂ,
ਜੈਂਦੇ ਡੂੰਘੜੇ ਵੈਣ ਤੂੰ ਪਾਂਵਨੀ ਹੈਂ ?
ਸ਼ਾਹ ਮੁਹੰਮਦਾ ਦੇਹੁ ਇਨਾਮ ਸਗੋਂ,
ਸਾਡੇ ਜ਼ੋਰ ਤੂੰ ਰਾਜ ਕਮਾਵਨੀ ਹੈਂ।'

## ੪੪

ਪਈ ਝੂਰਦੀ ਏ ਰਾਣੀ ਜਿੰਦ ਕੌਰਾਂ,
ਕਿਥੋਂ ਕੱਢਾਂ ਮੈਂ ਕਲਗੀਆਂ ਨਿਤ ਤੋੜੇ[1]।
ਮੇਰੇ ਸਾਹਮਣੇ ਕੋਹਿਆ ਨੇ ਵੀਰ ਮੇਰਾ,
ਜੈਂਦੀ ਤਾਬਿਆ ਲੱਖ ਹਜ਼ਾਰ ਘੋੜੇ।
ਕਿੱਥੋਂ ਕੱਢਾਂ ਮੈਂ ਦੇਸ ਫ਼ਿਰੰਗੀਆਂ ਦਾ,
ਕੋਈ ਹੋਵੇ ਜੋ ਇਨ੍ਹਾਂ ਦਾ ਗਰਬ ਤੋੜੇ।
ਸ਼ਾਹ ਮੁਹੰਮਦਾ ਓਸ ਥੋਂ ਜਾਨ ਵਾਰਾਂ,
ਜਵਾਹਰ ਸਿੰਘ ਦਾ ਵੈਰ ਜੋ ਕੋਈ ਮੋੜੇ!

## ੪੫

ਮੈਨੂੰ ਆਣ ਚੁਫ਼ੇਰਿਓਂ ਘੂਰਦੇ ਨੀ,
ਲੈਂਦੇ ਮੁਫ਼ਤ ਇਨਾਮ ਰੁਪਏ ਬਾਰਾਂ।
ਜੱਟੀ ਹੋਵਾਂ ਤੇ ਕਰਾਂ ਪੰਜਾਬ ਰੰਡੀ,
ਸਾਰੇ ਮੁਲਕ ਦੇ ਵਿਚ ਚਾ ਛਿੜਨ ਵਾਰਾਂ।

---

੧. ਜ਼ੰਜੀਰਦਾਰ ਕੰਠਾ।

ਛੱਡਾਂ ਨਹੀਂ ਪੰਜਾਬ ਦੇ ਵੜਨ ਜੋਗੇ,
ਸਣੇ ਵੱਡਿਆਂ ਅਫ਼ਸਰਾਂ ਜਮਾਂਦਾਰਾਂ।
ਪਏ ਰੁਲਨਗੇ ਵਿਚ ਪਰਦੇਸ ਮੁਰਦੇ,
ਸ਼ਾਹ ਮੁਹੰਮਦਾ ਮਾਰਨੀ ਐਸੀ ਮਾਰਾਂ।

## ੪੬

ਜਿਨ੍ਹਾਂ ਕੋਹਿ ਕੇ ਮਾਰਿਆ ਵੀਰ ਮੇਰਾ,
ਮੈਂ ਤਾਂ ਖੋਹਾਂਗੀ ਉਨ੍ਹਾਂ ਦੀਆਂ ਜੁੰਡੀਆਂ ਨੀ।
ਧਾਂਕਾਂ ਪੈਣ ਵਿਲਾਇਤੀਂ ਦੇਸ ਸਾਰੇ,
ਪਾਵਾਂ ਬੱਕਰੇ ਵਾਂਗ ਚਾ ਵੰਡੀਆਂ ਨੀ।
ਚੂੜੇ ਲਹਿਣਗੇ ਬਹੁਤ ਸੁਹਾਗਣਾਂ ਦੇ,
ਨੱਥ ਚੌਂਕ ਤੇ ਵਾਲੀਆਂ ਡੰਡੀਆਂ ਨੀ।
ਸ਼ਾਹ ਮੁਹੰਮਦਾ ਪੈਣਗੇ ਵੈਣ ਡੂੰਘੇ,
ਜਦੋਂ ਹੋਣ ਪੰਜਾਬਣਾਂ ਰੰਡੀਆਂ ਨੀ।

## ੪੭

ਅਰਜ਼ੀ ਲਿਖੀ ਫ਼ਿਰੰਗੀ ਨੂੰ ਕੁੰਜ ਗੋਸ਼ੇ[1],
ਪਹਿਲਾਂ ਆਪਣੀ ਸੁਖ ਅਨੰਦ ਵਾਰੀ।
'ਤੇਰੇ ਵੱਲ ਮੈਂ ਫ਼ੌਜਾਂ ਨੂੰ ਤੋਰਨੀ ਹਾਂ,
ਖੱਟੇ ਕਰੀਂ ਤੂੰ ਇਨ੍ਹਾਂ ਦੇ ਦੰਦ ਵਾਰੀ।
ਪਹਿਲਾਂ ਆਪਣਾ ਜ਼ੋਰ ਤੂੰ ਸਭ ਲਾਵੀਂ,
ਪਿਛੋਂ ਕਰਾਂਗੀ ਖ਼ਰਚ ਮੈਂ ਬੰਦ ਵਾਰੀ।
ਸ਼ਾਹ ਮੁਹੰਮਦਾ ਫੇਰ ਨਾ ਆਉਣ ਮੁੜ ਕੇ,
ਮੈਨੂੰ ਏਤਨੀ ਬਾਤ ਪਸੰਦ ਵਾਰੀ।'

---

੧. ਗੁਪਤ।

## ੪੮

'ਪਹਿਲੋਂ ਪਾਰ ਦਾ ਮੁਲਕ ਤੂੰ ਮੱਲ ਸਾਡਾ,
ਆਪੇ ਖਾਇ ਗ਼ੁੱਸਾ ਤੈਥੀਂ ਆਵਨੀਗੇ।
ਸੋਈ ਲੜਨਗੇ ਹੋਣ ਬੇ-ਖ਼ਬਰ ਜਿਹੜੇ,
ਮੱਥਾ ਕਦੀ ਸਰਦਾਰ ਨਾ ਡਾਹਵਨੀਗੇ।
ਏਸੇ ਵਾਸਤੇ ਫ਼ੌਜ ਮੈਂ ਪਾੜ ਛੱਡੀ,
ਕਈ ਭਾਂਜ ਅਚਾਣਕੀ ਪਾਵਨੀਗੇ।
ਸ਼ਾਹ ਮੁਹੰਮਦਾ ਲਾਟ ਜੀ! ਕਟਕ[1] ਤੇਰੇ,
ਮੇਰੇ ਗਲੋਂ ਤਗਾਦੜੇ ਲਾਹਵਨੀਗੇ।'

## ੪੯

ਲੰਦਨ ਕੰਪਨੀ ਸਾਹਿਬ ਕਿਤਾਬ ਡਿੱਠੀ,
ਇਨ੍ਹਾਂ ਲਾਟਾਂ ਵਿਚੋਂ ਕੌਣ ਲੜੇਗਾ ਜੀ।
ਟੁੰਡੇ ਲਾਟ[2] ਨੇ ਚੁਕਿਆ ਆਣ ਬੀੜਾ,
'ਹਮੀਂ ਜਾਇ ਕੇ ਸ਼ੀਖ ਸੌਂ ਅੜੇਗਾ ਜੀ।
ਘੜੀ ਤੀਨ ਮੈਂ ਜਾਇ ਲਾਹੌਰ ਮਾਰਾਂ,
ਐਸੀ ਬਾਤ ਮੇਂ ਫ਼ਰਕ ਨਾ ਪੜੇਗਾ ਜੀ।
ਸ਼ਾਹ ਮੁਹੰਮਦਾ ਫਗਣੋਂ ਤੇਰ੍ਹਵੀਂ ਨੂੰ,
ਸਾਹਿਬ ਜਾਇ ਲਾਹੌਰ ਵਿਚ ਵੜੇਗਾ ਜੀ।'

## ੫੦

ਵੱਜੀ ਤੁਰਮ ਤੰਬੂਰ ਕਰਨਾਇ[3] ਸੁਤਰੀ,
ਤੰਬੂ ਬੈਰਕਾਂ[4] ਲਾਲ ਨਿਸ਼ਾਨ ਮੀਆਂ।
ਕੋਤਲ ਪਾਲਕੀ ਬੱਘੀਆਂ ਤੋਪਖ਼ਾਨੇ,
ਦੂਰਬੀਨ ਜੰਗੀ ਸਾਇਬਾਨ[5] ਮੀਆਂ।

---

੧. ਫ਼ੌਜ। ੨. ਲਾਰਡ ਹਾਰਡਿੰਗ। ੩. ਵਾਜਾ, ਤੁਰੀ। ੪. ਝੰਡੇ। ੫. ਵੱਡੇ ਚੰਦੋਏ।

ਚੜ੍ਹਿਆ ਨੰਦਨੋਂ ਲਾਟ ਉਠਾਇ ਬੀੜਾ,
ਡੇਰਾ ਪਾਂਵਦਾ ਵਿਚ ਮੈਦਾਨ ਮੀਆਂ।
ਸ਼ਾਹ ਮੁਹੰਮਦਾ ਗੋਰਿਆਂ ਛੇੜ ਛੇੜੀ,
ਮੁਲਕ ਪਾਰ ਦਾ ਮੱਲਿਆ ਆਨ ਮੀਆਂ।

## ੫੧

ਫਰਾਂਸੀਸਾਂ[1] ਨੂੰ ਅੰਦਰੋਂ ਹੁਕਮ ਹੋਇਆ,
'ਤੁਸੀਂ ਜਾਹੋ ਖਾਂ ਤਰਫ਼ ਕਸ਼ਮੀਰ ਨੂੰ ਜੀ।'
ਓਨ੍ਹਾਂ ਰੱਬ ਦਾ ਵਾਸਤਾ ਪਾਇਆ ਸੀ,
'ਮਾਈ! ਫੜੀਂ ਨਾ ਕਿਸੇ ਤਕਸੀਰ ਨੂੰ ਜੀ।
ਪਾਰੋਂ ਮੁਲਕ ਮੱਲ ਲਿਆ ਫ਼ਿਰੰਗੀਆਂ ਨੇ,
ਅਸੀਂ ਮਾਰਾਂਗੇ ਓਸ ਬੇਪੀਰ ਨੂੰ ਜੀ।
ਸ਼ਾਹ ਮੁਹੰਮਦਾ ਆਏ ਨੀ ਹੋਰ ਪਰਿਓਂ,
ਅਸੀਂ ਡੱਕਣਾ ਓਸ ਵਹੀਰ ਨੂੰ ਜੀ।'

## ੫੨

ਮਾਈ ਆਖਿਆ, 'ਸਭੇ ਚੜ੍ਹ ਜਾਣ ਫ਼ੌਜਾਂ,
ਬੂਹੇ ਸ਼ਹਿਰ ਦੇ ਰਹਿਣ ਨਾ ਸੱਖਣੇ ਜੀ।
ਮੁਸਲਮਾਨੀਆਂ ਪੜਤਲਾਂ[2] ਰਹਿਣ ਇਥੇ,
ਘੋੜ-ਚੜ੍ਹੇ ਨਾਹੀਂ ਪਾਸ ਰੱਖਣੇ ਜੀ।
ਕੰਠੇ ਕਲਗੀਆਂ ਵਾਲੜੇ ਹੋਣ ਅੱਗੇ,
ਮੋਹਰੇ ਹੋਰ ਗ਼ਰੀਬ ਨਾ ਧੱਕਣੇ ਜੀ।
ਸ਼ਾਹ ਮੁਹੰਮਦਾ ਜਿਨ੍ਹਾਂ ਦੀ ਤਲਬ ਤੇਰਾਂ,
ਮਜ਼ੇ ਤਿਨ੍ਹਾਂ ਲੜਾਈ ਦੇ ਚੱਖਣੇ ਜੀ।'

---

੧. ਯੂਰਪੀਨਾਂ ਦੀ ਸਿਖਲਾਈ ਹੋਈ ਖ਼ਾਸ ਫ਼ੌਜ। ੨. ਪਲਟਨਾਂ।

## ੫੩

ਸਾਰੇ ਪੰਥ ਨੂੰ ਸੱਦ ਕੇ ਕਹਿਣ ਲੱਗੀ,
'ਮੈਥੋਂ ਗਏ ਖ਼ਜ਼ਾਨੜੇ ਨਿਖੁੱਟ[1] ਵਾਰੀ।
ਜਮਨਾ ਤੀਕ ਜੋ ਪਿਆ ਹੈ ਮੁਲਖ਼ ਸੁੰਵਾ,
ਖਾਵੋ ਦੇਸ ਫ਼ਿਰੰਗੀ ਦਾ ਲੁਟ ਵਾਰੀ।
ਮਾਰੋ ਸ਼ਹਿਰ ਪਰੋਜ਼ ਪੁਰ ਲੁਦਿਹਾਣਾ,
ਸੁਟੋ ਛਾਵਣੀ ਓਸ ਦੀ ਪੁੱਟ ਸਾਰੀ।
ਸ਼ਾਹ ਮੁਹੰਮਦਾ ਲਓ ਇਨਾਮ ਮੈਥੋਂ,
ਕੈਂਠੇ ਕੜੇ ਮੈਂ ਦੇਵਾਂਗੀ ਸੁੱਟ ਵਾਰੀ।'

## ੫੪

ਸਿੰਘਾਂ ਆਖਿਆ, 'ਲੜਾਂਗੇ ਹੋਇ ਟੋਟੇ,
ਸਾਨੂੰ ਖ਼ਬਰ ਭੇਜੀਂ ਦਿਨੇ ਰਾਤ ਮਾਈ!
ਤੇਰੀ ਨੌਕਰੀ ਵਿਚ ਨ ਫ਼ਰਕ ਕਰੀਏ,
ਭਾਵੇਂ ਖੂਹ ਘੱਤੀਂ ਭਾਵੇਂ ਖਾਤ ਮਾਈ।'
ਸਿੰਘਾਂ ਭੋਲਿਆਂ ਮੂਲ ਨਾ ਸਹੀ ਕੀਤਾ,
ਗੁੱਝਾ ਕਰਨ ਲੱਗੀ ਸਾਡਾ ਘਾਤ[2] ਮਾਈ।
ਸ਼ਾਹ ਮੁਹੰਮਦਾ ਅਜੇ ਨਾ ਜਾਣਿਓ ਨੇ,
ਖ਼ਾਲੀ ਚੋਪੜੀ ਪਈ ਜੋ ਪ੍ਰਾਤ ਮਾਈ।

## ੫੫

ਦਿੱਤੀ ਮਾਈ ਨੇ ਜਦੋਂ ਦਿਲਬਰੀ[3] ਭਾਰੀ,
ਸਿੰਘ ਬੈਠੇ ਨੀ ਹੋਇ ਸੁਚੇਤ ਮੀਆਂ।
ਸੱਚੇ ਸਾਹਿਬ ਦੇ ਹੱਥ ਨੀ ਸਭ ਗੱਲਾਂ,
ਕਿਸੇ ਹਾਰ ਦਿੰਦਾ ਕਿਸੇ ਜੇਤ[4] ਮੀਆਂ।

---

੧. ਮੁਕ ਗਏ। ੨. ਬਿਨਾਸ। ੩. ਧਰਵਾਸਾ। ੪. ਫਤਹਿ।

ਇਕ ਲੱਖ ਬੇਟਾ ਸਵਾ ਲੱਖ ਪੋਤਾ,
ਰਾਵਣ ਮਾਰਿਆ ਘਰੇ ਦੇ ਭੇਤ ਮੀਆਂ।
ਸ਼ਾਹ ਮੁਹੰਮਦਾ ਜਾਣਦਾ ਜੱਗ ਸਾਰਾ,
ਕੋਈ ਸੂਰਮੇ ਆਵਣਗੇ ਖੇਤ[1] ਮੀਆਂ।

## ੫੬

ਸਿੰਘਾਂ ਸਾਰਿਆਂ ਬੈਠਿ ਗੁਰਮਤਾ ਕੀਤਾ,
'ਚੱਲੋ ਹੁਣੇ ਫ਼ਿਰੰਗੀ ਨੂੰ ਮਾਰੀਏ ਜੀ।
ਇਕ ਵਾਰ ਜੋ ਸਾਹਮਣੇ ਹੋਇ ਸਾਡੇ,
ਇਕ ਘੜੀ ਵਿਚ ਮਾਰ ਉਖਾੜੀਏ ਜੀ।
ਬੀਰ ਸਿੰਘ ਜੇਹੇ ਅਸੀਂ ਨਹੀਂ ਛੱਡੇ,
ਅਸੀਂ ਕਾਸ ਤੇ ਓਸ ਤੋਂ ਹਾਰੀਏ ਜੀ।
ਸ਼ਾਹ ਮੁਹੰਮਦਾ ਮਾਰ ਕੇ ਲੁਦਿਹਾਣਾ,
ਫ਼ੌਜਾਂ ਦਿੱਲੀ ਦੇ ਵਿਚ ਉਤਾਰੀਏ ਜੀ।'

## ੫੭

'ਜ਼ਬਤ ਕਰਾਂਗੇ ਮਾਲ ਫ਼ਿਰੰਗੀਆਂ ਦਾ,
ਲੁਟ ਲਿਆਵਾਂਗੇ ਦੌਲਤਾਂ ਬੋਰੀਆਂ ਨੀ।
ਫੇਰ ਵੜਾਂਗੇ ਉਨ੍ਹਾਂ ਦੇ ਸਤਰ-ਖ਼ਾਨੇ[2],
ਬੰਨ੍ਹ ਲਿਆਵਾਂਗੇ ਸਾਰੀਆਂ ਗੋਰੀਆਂ ਨੀ।
ਕਾਬਲ ਵਿਚ ਪਠਾਣ ਜਿਉਂ ਅਲੀ ਅਕਬਰ,
ਮਾਰ ਵੱਢ ਕੇ ਕੀਤੀਆਂ ਪੋਰੀਆਂ[3] ਨੀ।
ਸ਼ਾਹ ਮੁਹੰਮਦਾ ਲਵਾਂਗੇ ਫੇਰ ਕੈਂਠੇ,
ਤਿੱਲੇਦਾਰ ਜੋ ਰੇਸ਼ਮੀ ਡੋਰੀਆਂ ਨੀ।'

---

੧. ਮੈਦਾਨਿ-ਜੰਗ। ੨. ਰਣਵਾਸ। ੩. ਟੋਟੇ ਟੋਟੇ।

## ੫੮

ਧੌਂਸਾ ਵਜਿਆ ਕੂਚ ਦਾ ਹੁਕਮ ਹੋਇਆ,
ਚੜ੍ਹੇ ਸੂਰਮੇ ਸਿੰਘ ਦਲੇਰ ਮੀਆਂ।
ਚੜ੍ਹੇ ਪੁਤ੍ਰ ਸਰਦਾਰਾਂ ਦੇ ਛੈਲ ਬਾਂਕੇ,
ਜੈਸੇ ਬੇਲਿਓਂ[1] ਨਿਕਲਦੇ ਸ਼ੇਰ ਮੀਆਂ।
ਚੜ੍ਹੇ ਸਭ ਮਝੈਲ ਦੁਆਬੀਏ ਜੀ,
ਜਿਨ੍ਹਾਂ ਕਿਲ੍ਹੇ ਨਿਵਾਏ ਸੀ ਢੇਰ ਮੀਆਂ।
ਸ਼ਾਹ ਮੁਹੰਮਦਾ ਤੁਰੇ ਜੰਬੂਰਖ਼ਾਨੇ[2]।
ਹੋਇਆ ਹੁਕਮ ਨਾ ਲਾਂਵਦੇ ਦੇਰ ਮੀਆਂ।

## ੫੯

ਸ਼ਯਾਮ ਸਿੰਘ ਸਿਰਦਾਰ ਨੇ ਕੂਚ ਕੀਤਾ,
ਜਲ੍ਹੇ ਵਾਲੀਏ ਬਣਤ ਬਣਾਂਵਦੇ ਨੀ।
ਆਹੇ ਹੋਰ ਪੰਹਾੜ ਦੇ ਸਭ ਰਾਜੇ,
ਜਿਹੜੇ ਤੇਗ਼ ਦੇ ਧਨੀ ਕਹਾਂਵਦੇ ਨੀ।
ਚੜ੍ਹੇ ਸਭ ਸਿਰਦਾਰ ਮਜੀਠੀਏ ਜੀ,
ਸੰਧਾਵਾਲੀਏ ਕਾਠੀਆਂ ਪਾਂਵਦੇ ਨੀ।
ਸ਼ਾਹ ਮੁਹੰਮਦਾ ਚੜ੍ਹੀ ਅਕਾਲ ਰਜਬਣ[3],
ਖੰਡੇ ਸਾਰ ਦੇ ਸਿਕਲ ਕਰਾਂਵਦੇ ਨੀ।

## ੬੦

ਮਜ਼ਹਰ ਅਲੀ ਤੇ ਮਾਖੇ ਖ਼ਾਂ ਕੂਚ ਕੀਤਾ,
ਤੋਪਾਂ ਸ਼ਹਿਰ ਥੀਂ ਬਾਹਰ ਨਿਕਾਲੀਆਂ ਨੀ।
ਬੇੜਾ[4] ਚੜ੍ਹਿਆ ਸੁਲਤਾਨ ਮਹਮੂਦ ਵਾਲਾ,
ਤੋਪਾਂ ਹੋਰ ਇਮਾਮ ਸ਼ਾਹ ਵਾਲ਼ੀਆਂ ਨੀ।

---

੧. ਜੰਗਲ ਵਿਚੋਂ। ੨. ਛੋਟੀਆਂ ਤੋਪਾਂ ਵਾਲੇ। ੩. ਰੈਜ਼ਮੰਟ। ੪. ਫ਼ੌਜੀ ਦਸਤਾ।

ਇਲਾਹੀ ਬਖ਼ਸ਼ ਪਟੋਲੀਏ ਮਾਂਜ ਕੇ ਜੀ,
ਧੂਪ ਦੇਇ ਕੇ ਤਖ਼ਤ ਬਹਾਲੀਆਂ ਨੀ।
ਸ਼ਾਹ ਮੁਹੰਮਦਾ ਐਸੀਆਂ ਸਿਕਲ[1] ਹੋਈਆਂ,
ਬਿਜਲੀ ਵਾਂਗੁਰਾਂ ਦੇਣ ਦਿਖਾਲੀਆਂ ਨੀ।

## ੬੧

ਸੁਣ ਕੇ ਖ਼ਬਰ ਫ਼ਿਰੰਗੀ ਦੀ ਚੜ੍ਹੇ ਸਾਰੇ,
ਫ਼ੌਜਾਂ ਹੋਇ ਬਿਮੋਹਰੀਆਂ[2] ਉਠ ਤੁਰੀਆਂ।
ਫੇਰ ਵਾਰ ਕੁ ਵਾਰ ਨਾ ਕਿਸੇ ਡਿੱਠਾ,
ਇਕ ਦੂਜੇ ਦੇ ਪਿਛੇ ਲੱਗ ਤੁਰੀਆਂ।
ਅੱਗੇ ਤੋਪਾਂ ਦੇ ਧਨੀ ਵੀ ਹੈਨ ਗੋਰੇ,
ਵੰਗਾਂ ਪਹਿਨ ਕੇ ਬੈਠੀਆਂ ਨਾਂਹਿ ਕੁੜੀਆਂ।
ਸ਼ਾਹ ਮੁਹੰਮਦਾ ਵਰਜ ਨਾ ਜਾਂਦਿਆਂ ਨੂੰ,
ਫ਼ੌਜਾਂ ਹੋਇ ਮੁਹਤਾਣੀਆਂ[3] ਕਦੋਂ ਮੁੜੀਆਂ।

## ੬੨

ਚੜ੍ਹੇ ਸ਼ਹਿਰ ਲਾਹੌਰ ਥੀਂ ਮਾਰ ਧੌਂਸਾ,
ਸਭੇ ਗਰਬ ਹੰਕਾਰ ਦੇ ਨਾਲ ਤੁਰਦੇ।
ਤੁਰੇ ਦੋਹਾਂ ਦਰਿਆਵਾਂ ਤੇ ਨਹੀਂ ਅਟਕੇ,
ਪੱਤਣ ਲੰਘੇ ਨੀ ਜਾਇ ਪਰੋਜ਼ ਪੁਰ ਦੇ।
ਅੱਗੇ ਛੇੜਨਾ ਨਹੀਂ ਫ਼ਿਰੰਗੀਆਂ ਨੂੰ,
ਦੁਹਾਂ ਧਿਰਾਂ ਦੇ ਰੁਲਣਗੇ ਬਹੁਤ ਮੁਰਦੇ।
ਸ਼ਾਹ ਮੁਹੰਮਦਾ ਭੱਜਣਾ ਰਣੋਂ ਭਾਰੀ,
ਜੁੱਟੇ ਸੂਰਮੇ ਆਖ ਤੂੰ ਕਦੋਂ ਮੁੜਦੇ।

---

ਹਾਰ। ੩. ਮੂੰਹ ਜ਼ੋਰ।

## ੬੩

ਲੱਗੀ ਧਮਕ ਭਾਰੀ ਹਿੰਦੁਸਤਾਨ ਅੰਦਰ,
ਦਿੱਲੀ ਆਗਰੇ ਹਾਂਸੀ ਹਿਸਾਰ ਮੀਆਂ।
ਬੀਕਾਨੇਰ ਗੁਲਨੇਰ ਭਟਨੇਰ ਜੈ ਪੁਰ,
ਪਈਆਂ ਭਾਜੜਾਂ ਜਮਨਾ ਥੋਂ ਪਾਰ ਮੀਆਂ।
ਚੜ੍ਹੀ ਸਭ ਪੰਜਾਬ ਦੀ ਬਾਦਸ਼ਾਹੀ,
ਨਹੀਂ ਦਲਾਂ ਦਾ ਅੰਤ ਸ਼ੁਮਾਰ ਮੀਆਂ।
ਸ਼ਾਹ ਮੁਹੰਮਦਾ ਕਿਸੇ ਨਾ ਅਟਕਣਾ ਈਂ,
ਸਿੰਘ ਲੈਣਗੇ ਦਿੱਲੀ ਨੂੰ ਮਾਰ ਮੀਆਂ।

## ੬੪

ਅਰਜ਼ੀ ਲਿਖੀ ਫ਼ਿਰੰਗੀਆਂ ਖ਼ਾਲਸੇ ਨੂੰ,
'ਤੁਸੀਂ ਕਾਸ ਨੂੰ ਜੰਗ ਮਚਾਂਵਦੇ ਹੋ।
ਮਹਾਰਾਜੇ ਦੇ ਨਾਲ ਸੀ ਨੇਮ[1] ਸਾਡਾ,
ਤੁਸੀਂ ਸੁੱਤੀਆਂ ਕਲਾਂ ਜਗਾਂਵਦੇ ਹੋ।
ਕਈ ਲੱਖ ਰੁਪਏ ਲੈ ਜਾਓ ਸਾਥੋਂ,
ਦੇਈਏ ਹੋਰ ਜੋ ਤੁਸੀਂ ਫ਼ੁਰਮਾਂਵਦੇ ਹੋ।
ਸ਼ਾਹ ਮੁਹੰਮਦਾ ਅਸਾਂ ਨਾ ਮੂਲ ਲੜਨਾ,
ਤੁਸੀਂ ਜ਼ੋਰ ਕਿਉਂ ਏਤਨਾ ਲਾਂਵਦੇ ਹੋ।'

## ੬੫

ਸਿੰਘਾਂ ਲਿਖਿਆ ਖ਼ਤ ਫ਼ਿਰੰਗੀਆਂ ਨੂੰ,
'ਤੈਨੂੰ ਮਾਰਾਂਗੇ ਅਸੀਂ ਵੰਗਾਰ ਕੇ ਜੀ।
ਸਾਨੂੰ ਨਹੀਂ ਰੁਪਈਆਂ ਦੀ ਲੋੜ ਕਾਈ,
ਭਾਵੇਂ ਦੇਹੁ ਖਾਂ ਢੇਰ ਉਸਾਰ ਕੇ ਜੀ।

---

੧. ਸੰਧੀਨਾਮਾ।

ਉਹੋ ਪੰਥ ਤੇਰੇ ਉਤੇ ਆਣ ਚੜ੍ਹਿਆ,
ਜੇੜ੍ਹਾ ਆਇਆ ਸੀ ਜੰਮੂ ਨੂੰ ਮਾਰ ਕੇ ਜੀ।
ਸ਼ਾਹ ਮੁਹੰਮਦਾ ਸਾਮ੍ਹਣੇ ਡਾਹ ਤੋਪਾਂ,
ਸੂਰੇ ਕੱਢ ਮੈਦਾਨ ਨਿਤਾਰ ਕੇ ਜੀ।'

## ੬੬

ਪੈਂਚਾਂ[1] ਲਿਖਿਆ ਸਾਰੀਆਂ ਪੜਤਲਾਂ ਨੂੰ,
ਸਾਡੀ ਅੱਜ ਹੈ ਵੱਡੀ ਚੜ੍ਹੰਤ ਮੀਆਂ।
ਬੀਰ ਸਿੰਘ ਨੂੰ ਮਾਰਿਆ ਡਾਹਿ ਤੋਪਾਂ,
ਨਹੀਂ ਛੱਡਿਆ ਸਾਧ ਤੇ ਸੰਤ ਮੀਆਂ।
ਮਾਰੇ ਅਸੀਂ ਚੁਫ਼ੇਰੇ ਦੇ ਕਿਲ੍ਹੇ ਭਾਰੇ,
ਅਸਾਂ ਮਾਰਿਆ ਕੁੱਲੂ ਭੁਟੰਤ ਮੀਆਂ।
ਸ਼ਾਹ ਮੁਹੰਮਦਾ ਗੱਲ ਤਾਂ ਸੋਈ ਹੋਣੀ,
ਜੇਹੜੀ ਕਰੇਗਾ ਖ਼ਾਲਸਾ ਪੰਥ ਮੀਆਂ।

## ੬੭

ਦੂਰਬੀਨ ਅੰਗਰੇਜ਼ ਨੇ ਹੱਥ ਲੈ ਕੇ,
ਕੀਤਾ ਫ਼ੌਜ ਦਾ ਸਭ ਸ਼ੁਮਾਰ ਮੀਆਂ।
ਜਿਨ੍ਹੀਂ ਥਾਵੀਂ ਸੀ ਜਮ੍ਹਾਂ ਬਾਰੂਦਖ਼ਾਨੇ,
ਕੀਤੇ ਸਭ ਮਾਲੂਮ ਹਜ਼ਾਰ ਮੀਆਂ।
ਦਾਰੂ ਵੰਡਿਆ ਜੰਗੀਆਂ ਸੂਰਿਆਂ ਨੂੰ,
ਦੋ ਦੋ ਬੋਤਲਾਂ ਕੈਫ਼[2] ਖ਼ੁਮਾਰ ਮੀਆਂ।
ਸ਼ਾਹ ਮੁਹੰਮਦਾ ਪੀ ਸ਼ਰਾਬ ਗੋਰੇ,
ਹੋਏ ਜੰਗ ਨੂੰ ਤੁਰਤ ਤਿਆਰ ਮੀਆਂ।

---

੧. ਫ਼ੌਜੀ ਆਗੂ। ੨. ਸ਼ਰਾਬ।

## ੬੮

ਇਕ ਪਿੰਡ ਦਾ ਨਾਮ ਜੋ ਮੁਦਕੀ ਸੀ,
ਓਥੇ ਭਰੀ ਸੀ ਪਾਣੀ ਦੀ ਖੱਡ[1] ਮੀਆਂ।
ਘੋੜ-ਚੜ੍ਹੇ ਤੇ ਨਵੇਂ ਅਕਾਲੀਏ ਜੀ,
ਝੰਡੇ ਦੇਂਵਦੇ ਅੱਗੇ ਜਾਇ ਗੱਡ ਮੀਆਂ।
ਤੋਪਾਂ ਚੱਲੀਆਂ ਕਟਕ ਫ਼ਿਰੰਗੀਆਂ ਦਾ,
ਗੋਲੇ ਤੋੜਦੇ ਮਾਸ ਤੇ ਹੱਡ ਮੀਆਂ।
ਸ਼ਾਹ ਮੁਹੰਮਦਾ ਪਿਛਾਂਹ ਨੂੰ ਉਠਿ ਨੱਸੇ,
ਤੋਪਾਂ ਸਭ ਆਏ ਓਥੇ ਛੱਡ ਮੀਆਂ।

## ੬੯

ਡੇਰੇ ਆਨ ਕੇ ਸਭੇ ਸਲਾਹ ਕਰਦੇ,
ਐਤਵਾਰ ਅਸੀਂ ਖੰਡਾ ਫੜਾਂਗੇ ਜੀ।
ਤੇਜ ਸਿੰਘ[2] ਦੀ ਵਡੀ ਉਡੀਕ ਸਾਨੂੰ,
ਉਹਦੇ ਆਏ ਬਗ਼ੈਰ ਨਾ ਲੜਾਂਗੇ ਜੀ।
ਸਰਫਾ[3] ਜਾਨ ਦਾ ਨਹੀਂ ਜੋ ਮੂਲ ਕਰਨਾ,
ਜਦੋਂ ਵਿਚ ਮੈਦਾਨ ਦੇ ਅੜਾਂਗੇ ਜੀ।
ਸ਼ਾਹ ਮੁਹੰਮਦਾ ਇਕ ਦੂੰ ਇਕ ਹੋ ਕੇ,
ਡੇਰੇ ਚਲ ਫ਼ਿਰੰਗੀ ਦੇ ਵੜਾਂਗੇ ਜੀ।

## ੭੦

ਤੇਜ ਸਿੰਘ ਜੋ ਲਸ਼ਕਰੀਂ ਆਣ ਵੜਿਆ,
ਹੁੱਦੇਦਾਰ ਸਭੇ ਉਥੇ ਆਂਵਦੇ ਨੀ।
ਹੁਕਮ ਹੋਵੇ ਤਾਂ ਤੇਗ਼ ਉਠਾਇ ਲਈਏ,
ਪਏ ਸਿੰਘ ਕਲੀਲੀਆਂ[4] ਖਾਂਵਦੇ ਨੀ।

---

੧. ਢਾਬ। ੨. ਸੈਨਾਪਤੀ। ੩. ਬੱਚਤ। ੪. ਕਚੀਚੀਆਂ।

ਕੂੰਜਾਂ ਨਜ਼ਰ ਆਈਆਂ ਬਾਜ਼ਾਂ ਭੁੱਖਿਆਂ ਨੂੰ,
ਚੋਟਾਂ ਕੈਸੀਆਂ ਦੇਖ ਚਲਾਂਵਦੇ ਨੀ।
ਸ਼ਾਹ ਮੁਹੰਮਦਾ ਓਸ ਥੀਂ ਹੁਕਮ ਲੈ ਕੇ,
ਹੱਲਾ ਕਰਨ ਦੀ ਵਿਉਂਤ ਬਣਾਂਵਦੇ ਨੀ।

੭੧

ਫੇਰੂ ਸ਼ਹਿਰ ਦੇ ਹੇਠ ਜਾ ਖੇਤ ਰੁੱਧੇ,
ਤੋਪਾਂ ਚੱਲੀਆਂ ਨੀ ਵਾਂਗੂ ਤੋੜਿਆਂ ਦੇ।
ਸਿੰਘ ਸੂਰਮੇ ਆਣ ਮੈਦਾਨ ਲੱਥੇ,
ਰੰਜ[1] ਲਾਹ ਸੁੱਟੇ ਓਨ੍ਹਾਂ ਗੋਰਿਆਂ ਦੇ।
ਟੁੰਡੇ ਲਾਟ ਨੇ ਅੰਤ ਨੂੰ ਖਾਇ ਗ਼ੁੱਸਾ,
ਫੇਰ ਦਿੱਤੇ ਨੀ ਲੱਖ ਢੰਡੋਰਿਆਂ ਦੇ।
ਸ਼ਾਹ ਮੁਹੰਮਦਾ ਰੰਡਿ ਬਿਠਾਇ ਨੰਦਨ,
ਸਿੰਘ ਜਾਣ ਸੱਭੇ ਨਾਲ ਜ਼ੋਰਿਆਂ ਦੇ।

੭੨

ਹੁਕਮ ਲਾਟ ਕੀਤਾ ਲਸ਼ਕਰ ਆਪਣੇ ਨੂੰ,
'ਤੁਸਾਂ ਲਾਜ ਅੰਗਰੇਜ਼ ਦੀ ਰੱਖਣੀ ਜੀ।
ਸਿੰਘਾਂ ਮਾਰ ਕੇ ਕਟਕ[2] ਮੁਕਾਇ ਦਿੱਤੇ,
ਹਿੰਦੁਸਤਾਨੀ ਤੇ ਪੂਰਬੀ ਦੱਖਣੀ ਜੀ।
ਨੰਦਨ[3] ਟਾਪੂਆਂ ਵਿਚ ਕੁਰਲਾਟ ਹੋਇਆ,
ਕੁਰਸੀ ਚਾਰ ਹਜ਼ਾਰ ਹੈ ਸੱਖਣੀ ਜੀ।
ਸ਼ਾਹ ਮੁਹੰਮਦਾ ਕਰਨੀ ਪੰਜਾਬ ਖ਼ਾਲੀ,
ਰੱਤ[4] ਸਿੰਘ ਸਿਪਾਹੀ ਦੀ ਚੱਖਣੀ ਜੀ।'

---

੧. ਢੇਰ। ੨. ਫ਼ੌਜ। ੩. ਲੰਡਨ। ੪. ਲਹੂ।

## ੭੩

ਹੋਇਆ ਹੁਕਮ ਅੰਗਰੇਜ਼ ਦਾ ਤੁਰਤ ਜਲਦੀ,
ਤੋਪਾਂ ਮਾਰੀਆਂ ਨੀਰ ਦੇ ਆਇ ਵਲੇ।
ਫੂਕ ਸੁੱਟੀਆਂ ਸਾਰੀਆਂ ਮੇਖਜ਼ੀਨਾਂ[1],
ਸਿੰਘ ਉੱਡ ਕੇ ਪੱਤ੍ਰਾ ਹੋਇ ਚੱਲੇ।
ਛੌਲਦਾਰੀਆਂ, ਤੰਬੂਆਂ ਛੱਡ ਦੌੜੇ,
ਕੋਈ ਚੀਜ਼ ਨਾ ਲਈ ਏ ਬੰਨ੍ਹ ਪੱਲੇ।
ਓੜਕ ਲਿਆ ਮੈਦਾਨ ਫ਼ਿਰੰਗੀਆਂ ਨੇ,
ਸ਼ਾਹ ਮੁਹੰਮਦਾ ਰਣੋਂ ਨਾ ਮੂਲ ਹੱਲੇ।

## ੭੪

ਓਧਰੋਂ ਆਪ ਫ਼ਿਰੰਗੀ ਨੂੰ ਭਾਂਜ ਆਈ,
ਦੌੜੇ ਜਾਣ ਗੋਰੇ ਦਿੱਤੀ ਕੰਡ[2] ਮੀਆਂ।
ਚੱਲੇ ਤੋਪਖ਼ਾਨੇ ਸਾਰੇ ਬੇੜਿਆਂ ਦੇ,
ਮਗਰੋਂ ਹੋਈ ਬੰਦੂਕਾਂ ਦੀ ਫੰਡ ਮੀਆਂ।
ਕਿਨ੍ਹੇ ਜਾਇ ਕੇ ਲਾਟ ਨੂੰ ਖ਼ਬਰ ਦਿੱਤੀ,
'ਲੰਦਨ ਹੋਇ ਬੈਠੀ ਤੇਰੀ ਰੰਡ ਮੀਆਂ।
ਸ਼ਾਹ ਮੁਹੰਮਦਾ ਦੇਖ ਮੈਦਾਨ ਜਾ ਕੇ,
ਰੁਲਦੀ ਗੋਰਿਆਂ ਦੀ ਓਥੇ ਭੰਡ[3] ਮੀਆਂ।'

## ੭੫

ਪਹਾੜਾ ਸਿੰਘ ਸੀ ਯਾਰ ਫ਼ਿਰੰਗੀਆਂ ਦਾ,
ਸਿੰਘਾਂ ਨਾਲ ਸੀ ਉਸ ਦੀ ਗ਼ੈਰ-ਸਾਲੀ[4]।
ਪਿੱਛੋਂ ਭੱਜ ਕੇ ਲਾਟ ਨੂੰ ਜਾਇ ਮਿਲਿਆ,
ਗੱਲ ਜਾਇ ਦੱਸੀ ਸਾਰੀ ਭੇਤ ਵਾਲੀ।

---

੧. ਸ਼ਸਤ੍ਰ ਘਰ। ੨. ਪਿੱਠ। ੩. ਰੋੜੇ ਸਿਰ। ੪. ਅਣਬਣ।

'ਉਥੋਂ ਹੋ ਗਿਆ ਹਰਨ ਹੈ ਖ਼ਾਲਸਾ ਜੀ,
ਚੌਦਾਂ ਹੱਥਾਂ ਦੀ ਮਾਰ ਕੇ ਜਾਣ ਛਾਲੀ।
ਸ਼ਾਹ ਮੁਹੰਮਦਾ ਸਾਂਭ ਲੈ ਸਿਲੇਖ਼ਾਨੇ[1],
ਛੱਡ ਗਏ ਨੀ ਸਿੰਘ ਮੈਦਾਨ ਖ਼ਾਲੀ।'

### ੭੬

ਮੁੜ ਕੇ ਫੇਰ ਫ਼ਿਰੰਗੀਆਂ ਜ਼ੋਰ ਪਾਇਆ,
ਲਾਟਾਂਦਾਰ ਗੋਲੇ ਓਥੇ ਆਣ ਛੁੱਟੇ।
ਉਡੀ ਰਵਾਲ[2] ਤੇ ਚਾਦਰਾਂ ਕੜਕੀਆਂ ਨੀ,
ਕੈਰੋਂ ਪਾਂਡਵਾਂ ਦੇ ਜੈਸੇ ਬਾਣ ਛੁੱਟੇ।
ਜਦੋਂ ਡਿਠੇ ਨੀ ਹੱਥ ਫ਼ਿਰੰਗੀਆਂ ਦੇ,
ਉਥੇ ਕਈਆਂ ਦੇ ਆਣ-ਪ੍ਰਾਣ ਛੁੱਟੇ।
ਸ਼ਾਹ ਮੁਹੰਮਦਾ ਇਕ ਸੌ ਤੇਈ ਤੋਪਾਂ,
ਤੋਸ਼ੇਖ਼ਾਨੇ ਫ਼ਿਰੰਗੀਆਂ ਆਣ ਲੁੱਟੇ।

### ੭੭

ਤਦੋਂ ਪਿਆ ਹਰਾਸ[3] ਤੇ ਕਰਨ ਗੱਲਾਂ,
ਮੁੰਡੇ ਘੋੜ-ਚੜ੍ਹੇ ਨਵੇਂ ਛੋਕਰੇ ਜੀ।
ਅੱਧੀ ਰਾਤ ਨੂੰ ਉੱਠ ਕੇ ਖਿਸਕ ਤੁਰੀਏ,
ਕਿੱਥੋਂ ਪਏ ਗੋਰੇ ਸਾਨੂੰ ਓਪਰੇ ਜੀ।
ਵਾਹੀ ਕਰਦੇ ਤੇ ਰੋਟੀਆਂ ਖ਼ੂਬ ਖਾਂਦੇ,
ਅਸੀਂ ਜਿਨ੍ਹਾਂ ਦੇ ਪੁੱਤਰ ਤੇ ਪੋਤਰੇ ਜੀ।
ਸ਼ਾਹ ਮੁਹੰਮਦਾ ਖੂਹਾਂ ਤੇ ਮਿਲਖ[4] ਵਾਲੇ,
ਅਸੀਂ ਦੱਬ ਕੇ ਲਾਵਾਂਗੇ ਜੋਤਰੇ ਜੀ।

---

੧. ਅਸਲੇ ਦਾ ਭੰਡਾਰ। ੨. ਧੂੜ। ੩. ਭੈ, ਸਹਮ। ੪. ਜਾਇਦਾਦ।

੭੮

ਜਿਹੜੇ ਜੀਂਵਦੇ ਰਹੇ ਸੋ ਪਏ ਸੋਚੀਂ,
ਹੋਏ ਭੁੱਖ ਦੇ ਨਾਲ ਜ਼ਹੀਰ[1] ਮੀਆਂ।
ਬੁਰੇ ਜਿੰਨ ਹੋ ਕੇ ਸਾਨੂੰ ਪਏ ਗੋਰੇ,
ਅਸੀਂ ਜਾਣਦੇ ਸਾਂ ਕੋਈ ਕੀਰ ਮੀਆਂ।
ਅਸਾਂ ਸ਼ਹਿਦ ਦੇ ਵਾਸਤੇ ਹੱਥ ਪਾਇਆ,
ਅੱਗੋਂ ਭੂਮਣਾ ਛਿੜੇ ਮਖ਼ੀਰ[2] ਮੀਆਂ।
ਸ਼ਾਹ ਮੁਹੰਮਦਾ ਰਾਹ ਨਾ ਕੋਈ ਲੱਭੇ,
ਜਿਥੇ ਚਲੀਏ ਘੱਤ ਵਹੀਰ ਮੀਆਂ।

੭੯

ਘਰੋਂ ਗਏ ਫ਼ਿਰੰਗੀ ਦੇ ਮਾਰਨੇ ਨੂੰ,
ਬੇੜੇ ਤੋਪਾਂ ਦੇ ਸਭ ਮੁਹਾਇ[3] ਆਏ।
ਛੇੜ ਆਫ਼ਤਾਂ ਨੂੰ ਮਗਰ ਲਾਇਓ ਨੇ,
ਸਗੋਂ ਆਪਣਾ ਆਪ ਗਵਾਇ ਆਏ।
ਸੁਖੀ ਵਸਦਾ ਸ਼ਹਿਰ ਲਾਹੌਰ ਸਾਰਾ,
ਸਗੋਂ ਕੁੰਜੀਆਂ ਹੱਥ ਫੜਾਇ ਆਏ।
ਸ਼ਾਹ ਮੁਹੰਮਦਾ ਕਹਿੰਦੇ ਨੇ ਲੋਕ ਸਿੰਘ ਜੀ,
'ਤੁਸੀਂ ਚੰਗੀਆਂ ਪੂਰੀਆਂ ਪਾਇ ਆਏ।'

੮੦

ਘਰੀਂ ਜਾਇ ਕੇ ਫੇਰ ਅਰਾਮ ਕੀਤਾ,
ਕਿਸੇ ਰਾਤ ਕਿਸੇ ਦੁਇ ਰਾਤ ਮੀਆਂ।
ਪਿੱਛੋਂ ਫੇਰ ਸਿਰਦਾਰਾਂ ਨੇ ਸੱਦ ਭੇਜੇ,
ਜੋ ਕੋਈ ਸਿੰਘ ਸਿਪਾਹੀ ਦੀ ਜ਼ਾਤ ਮੀਆਂ।

---

੧. ਦੁਖੀ, ਨਿਢਾਲ। ੨. ਛੱਤਾ। ੩. ਖੁਹਾ ਕੇ।

'ਕਿਥੇ ਲੁਕੋਗੇ ਜਾਇ ਕੇ ਖ਼ਾਲਸਾ ਜੀ
ਦੱਸੋ ਖੋਲ੍ਹ ਕੇ ਅਸਲ ਦੀ ਬਾਤ ਮੀਆਂ।'
ਸ਼ਾਹ ਮੁਹੰਮਦਾ ਫੇਰ ਇਕੱਠ ਹੋਇਆ,
ਲੱਗੀ ਚਾਂਦਨੀ ਅਵਰ ਕਨਾਤ ਮੀਆਂ।

੮੧

ਕੰਢੇ ਪਾਰ ਦੇ ਜਮ੍ਹਾਂ ਜੁ ਹੋਇ ਡੇਰੇ,
ਨੌਕਰ ਇਵੇਂ ਦੇ ਘਰੀਂ ਨਾ ਮਿਲਣ ਜਾਣੇ।
ਡੇਰੇ ਆਣ ਕੇ ਬਹੁ ਵਿਰਲਾਪ ਹੋਇਆ,
ਹੋਈਆਂ ਬੁਤਕੀਆਂ ਬੰਦ ਤੇ ਵਿਕਣ ਦਾਣੇ।
ਛਹੀਆਂ ਕੱਢ ਕੇ ਮੋਰਚੀਂ ਜਾਇ ਬੈਠੇ,
ਡੇਰੀਂ ਆਣ ਕੇ ਫੇਰ ਪ੍ਰਸਾਦ ਖਾਣੇ।
ਸ਼ਾਹ ਮੁਹੰਮਦਾ ਸਭੇ ਮਾਲੂਮ ਕੀਤੀ,
ਕੀਕੂੰ ਹੋਈ ਸੀ ਦੱਸ ਖਾਂ ਲੁਦਿਹਾਣੇ।

੮੨

ਸਿਰਦਾਰ ਰਣਜੋਧ ਸਿੰਘ ਫ਼ੌਜ ਲੈ ਕੇ,
ਮੱਦਦ ਲਾਡੂਏ ਵਾਲੇ[1] ਦੀ ਚੱਲਿਆ ਜੇ।
ਉਹਦੇ ਸਭ ਕਬੀਲੇ ਸੀ ਕੈਦ ਹੋਏ,
ਕੋਈ ਲਾਟ[2] ਫ਼ਿਰੰਗੀ ਨੇ ਘੱਲਿਆ ਜੇ।
ਇਨ੍ਹਾਂ ਜਾਇ ਖੋਹੀਆਂ ਬੰਦਾਂ[3] ਸਾਰੀਆਂ ਨੀ,
ਉਹਦਾ ਜ਼ੋਰ ਨਾ ਕਿਸੇ ਨੇ ਝੱਲਿਆ ਜੇ।
ਸ਼ਾਹ ਮੁਹੰਮਦਾ ਛਾਵਣੀ ਫੂਕ ਦਿੱਤੀ,
ਵਿੱਚੋਂ ਜੀਉ ਫ਼ਿਰੰਗੀ ਦਾ ਹੱਲਿਆ ਜੇ।

---

੧. ਅਜੀਤ ਸਿੰਘ। ੨. ਸਰ ਹੈਰੀ ਸਮਿਥ। ੩. ਕੈਦਾਂ।

## ੮੩

ਚਾਰ ਪੜਤਲਾਂ ਲੈ ਮੇਵਾ ਸਿੰਘ ਆਇਆ,
ਸਿੰਘ ਆਪਣੇ ਹੱਥ ਹਥਿਆਰ ਲੈਂਦੇ।
ਇਨ੍ਹਾਂ ਬਹੁਤ ਫ਼ਿਰੰਗੀ ਦੀ ਫ਼ੌਜ ਮਾਰੀ,
ਲੁੱਟਾਂ ਭਾਰੀਆਂ ਬਾਝ-ਸ਼ੁਮਾਰ[੧] ਲੈਂਦੇ।
ਤੋਪਾਂ, ਸ਼ੁਤਰ, ਹਾਥੀ, ਊਠ, ਰਥ, ਗੱਡੇ,
ਡੇਰੇ ਆਪਣੇ ਸਿੰਘ ਉਤਾਰ ਲੈਂਦੇ।
ਸ਼ਾਹ ਮੁਹੰਮਦਾ ਸਿੰਘ ਜੇ ਜ਼ੋਰ ਕਰਦੇ,
ਭਾਵੇਂ ਲੁਦਿਹਾਣਾ ਤਦੋਂ ਮਾਰ ਲੈਂਦੇ।

## ੮੪

ਮੁਹਕਮ ਦੀਨ, ਸਰਦਾਰ ਨੂੰ ਲਿਖੀ ਅਰਜ਼ੀ,
'ਤੁਸਾਂ ਰਸਦ ਲੁੱਟੇ ਚੰਗੇ ਸ਼ਾਨ ਦੇ ਜੀ।
ਦੇਹੁ ਭੇਜ ਉਰਾਰ ਸਭ ਕਾਰਖ਼ਾਨੇ,
ਅਸੀਂ ਰੱਖਾਂਗੇ ਨਾਲ ਰਮਾਨ[੨] ਦੇ ਜੀ।
ਤੈਨੂੰ ਅੱਜ ਹਜ਼ੂਰ ਥੀਂ ਫ਼ਤਹਿ ਆਈ,
ਖ਼ਬਰਾਂ ਉਡੀਆਂ ਵਿਚ ਜਹਾਨ ਦੇ ਜੀ।'
ਸ਼ਾਹ ਮੁਹੰਮਦਾ ਵੈਰੀ ਨੂੰ ਜਾਣ ਹਾਜ਼ਰ
ਸਦਾ ਰੱਖੀਏ ਵਿਚ ਧਿਆਨ ਦੇ ਜੀ।

## ੮੫

ਸੱਠ ਕੋਹਾਂ ਦਾ ਪੰਧ ਸੀ ਲੁਦਿਹਾਣਾ,
ਰਾਤੋ ਰਾਤ ਕੀਤੀ ਟੁੰਡੇ ਦੌੜ ਮੀਆਂ।
ਉਹ ਭੀ ਲੁੱਟਿਆ ਲਾਟ ਨੇ ਆਣ ਡੇਰਾ,
ਤੋਪਾਂ ਸਭ ਖੋਹੀਆਂ ਕੀਤੀ ਰੌੜ[੩] ਮੀਆਂ।

---

੧. ਬੇਹਿਸਾਬ। ੨. ਆਰਾਮ। ੩. ਰੜਾ ਮੈਦਾਨ।

ਝੱਲੀ ਅਬੂਤਵੇਲੇ ਦੀਆਂ ਪੜਤਲਾਂ ਨੇ,
ਅੱਧੀ ਘੜੀ ਲੜਾਈ ਦੀ ਸੌੜ ਮੀਆਂ।
ਸ਼ਾਹ ਮੁਹੰਮਦਾ ਸਿੰਘ ਲੁਟਾਇ ਡੇਰਾ,
ਕਰ ਆਏ ਨੀ ਤ੍ਰੁੱਟੀਆਂ ਚੌੜ[1] ਮੀਆਂ।

੯੬

ਪਹਿਲੇ ਹੱਲਿਓਂ ਸਿੰਘ ਜੋ ਨਿਕਲ ਨੱਠੇ,
ਪਏ ਅਉਝੜੀਂ, ਅਉਝੜੀਂ[2] ਜਾਂਵਦੇ ਨੀ।
ਲੀੜੇ ਗਏ ਸਾਰੇ ਰਹੀ ਇਕ ਕੁੜਤੀ,
ਬਾਂਹਾਂ ਹਿੱਕ ਦੇ ਨਾਲ ਲਗਾਂਵਦੇ ਨੀ।
ਅਗੋਂ ਲੋਕ ਲੜਾਈ ਦੀ ਗੱਲ ਪੁੱਛਣ,
ਜੀਭ ਹੋਠਾਂ ਤੇ ਫੇਰ ਦਿਖਾਂਵਦੇ ਨੀ।
ਸ਼ਾਹ ਮੁਹੰਮਦਾ ਆਇ ਕੇ ਘਰਦਿਆਂ ਤੋਂ,
ਨਵੇਂ ਕਪੜੇ ਹੋਰ ਸਿਵਾਂਵਦੇ ਨੀ।

੯੭

ਕਹਿੰਦੇ, 'ਜੀਊਂਦਿਆਂ ਫੇਰ ਨਾ ਕਦੀ ਜਾਣਾ,
ਮੂੰਹ ਲੱਗਣਾ ਨਹੀਂ ਚੰਡਾਲ ਦੇ ਜੀ।
ਕਿਤੇ ਜਾਇ ਕੇ ਚਾਰ ਦਿਨ ਕੱਟ ਆਈਏ,
ਢੂੰਡਣ ਆਵਣੀਗੇ ਸਾਡੇ ਨਾਲ ਦੇ ਜੀ।'
ਤੁਸਾਂ ਆਖਣਾ, 'ਮੁਰ ਗਿਆ ਲੁਦਿਹਾਣੇ,
ਅਸੀਂ ਫਿਰਦੇ ਹਾਂ ਢੂੰਡਦੇ ਭਾਲਦੇ ਜੀ।'
ਸ਼ਾਹ ਮੁਹੰਮਦਾ ਰਹੇ ਹਥਿਆਰ ਓਥੇ,
ਲੀੜੇ ਨਹੀਂ ਆਏ ਸਾਡੇ ਨਾਲ ਦੇ ਜੀ।

---

੧. ਬੁਰਾ ਹਾਲ। ੨. ਬਿਨਾ ਰਾਹੋਂ।

## ੮੮

ਪਿਛੋਂ ਬੈਠ ਸਰਦਾਰਾਂ ਗੁਰਮਤਾ ਕੀਤਾ,
ਕੋਈ ਅਕਲ ਦਾ ਕਰੋ ਇਲਾਜ ਯਾਰੋ।
ਫੇੜਾ[1] ਬੁਰਛਿਆਂ ਦੀ ਸਾਡੇ ਪੇਸ਼ ਆਈ,
ਪੱਗਾਂ ਦਾੜ੍ਹੀਆਂ ਦੀ ਰੱਖੋ ਲਾਜ ਯਾਰੋ।
ਮੁੱਠ ਮੀਟੀ ਸੀ ਏਸ ਪੰਜਾਬ ਦੀ ਜੀ,
ਇਨ੍ਹਾਂ ਖੋਲ੍ਹ ਦਿਤਾ ਸਾਰਾ ਪਾਜ ਯਾਰੋ।
ਸ਼ਾਹ ਮੁਹੰਮਦਾ ਮਾਰ ਕੇ ਮਰੋ ਏਥੇ,
ਕਦੇ ਰਾਜ ਨਾ ਹੋਇ ਮੁਹਤਾਜ[2] ਯਾਰੋ।

## ੮੯

ਤੀਜੀ ਵਾਰ ਲਲਕਾਰ ਕੇ ਪਏ ਗੋਰੇ,
ਵੇਲੇ[3] ਫ਼ਜ਼ਰ ਦੇ ਹੋਇਆ ਤੰਬੂਰ ਮੀਆਂ।
ਕੱਸ ਲਈਆਂ ਜੋ ਸਿੰਘਾਂ ਨੇ ਤੁਰਤ ਕਮਰਾਂ,
ਕਾਇਮ ਜੰਗ ਨੂੰ ਹੋਇ ਜ਼ਰੂਰ ਮੀਆਂ।
ਪਹਿਲਾਂ ਬਾਂਵਿਓਂ[4] ਆਣ ਕੇ ਜ਼ੋਰ ਦਿਤਾ,
ਪਿਆ ਦਲਾਂ ਦੇ ਵਿਚ ਫਤੂਰ ਮੀਆਂ।
ਸ਼ਾਹ ਮੁਹੰਮਦਾ ਦੌੜ ਕੇ ਜਾਣ ਕਿਥੇ,
ਇਥੋਂ ਸ਼ਹਿਰ ਲਾਹੌਰ ਹੈ ਦੂਰ ਮੀਆਂ।

## ੯੦

ਆਈਆਂ ਪੜਤਲਾਂ ਬੀੜ ਕੇ ਤੋਪਖ਼ਾਨੇ,
ਅੱਗੋਂ ਸਿੰਘਾਂ ਨੇ ਪਾਸੜੇ ਤੋੜ ਸੁੱਟੇ।
ਮਾਖੇ ਖ਼ਾਂ ਤੇ ਮੇਵਾ ਸਿੰਘ ਹੋਏ ਸਿੱਧੇ,
ਹੱਲੇ ਤਿੰਨ ਫ਼ਿਰੰਗੀ ਦੇ ਮੋੜ ਸੁੱਟੇ।

---

੧. ਸਹੇੜ। ੨. ਅਧੀਨ, ਗ਼ੁਲਾਮ। ੩. ਸਵੇਰੇ। ੪. ਖੱਬਿਓਂ।

ਸਿਆਮ ਸਿੰਘ ਸਰਦਾਰ ਅਟਾਰੀ ਵਾਲੇ,
ਮਾਰ ਸ਼ਸਤ੍ਰੀਂ ਜੋੜ ਵਿਛੋੜ ਸੁੱਟੇ।
ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ,
ਵਾਂਙ ਨਿੰਬੂਆਂ ਲਹੂ ਨਿਚੋੜ ਸੁੱਟੇ।

## ੯੧

ਪਏ ਬਾਂਵਿਓਂ ਆਣ ਕੇ ਫੇਰ ਗੋਰੇ,
ਫਰਾਂਸੀਸ[1] ਤੇ ਜਿੱਥੇ ਸੀ ਚਾਰ-ਯਾਰੀ।
ਕੁੰਡਲ ਘੱਤਿਆ ਵਾਂਗੂ ਕਮਾਨ ਗੋਸ਼ੇ,
ਬਣੀ ਆਣ ਸਰਦਾਰਾਂ ਨੂੰ ਬਿਪਤ ਭਾਰ਼ੀ।
ਤੇਜਾ ਸਿੰਘ ਸਰਦਾਰ ਪੁਲ ਵੱਢ ਦਿੱਤਾ,
ਘਰੀਂ ਨੱਸ ਨਾ ਜਾਇ ਇਹ ਫ਼ੌਜ ਸਾਰੀ।
ਸ਼ਾਹ ਮੁਹੰਮਦਾ ਮਰਨ ਸ਼ਹੀਦ ਹੋ ਕੇ,
ਅਤੇ ਜਾਨ ਨਾ ਕਰਨਗੇ ਮੂਲ ਪਿਆਰੀ।

## ੯੨

ਜੰਗ ਹਿੰਦ ਪੰਜਾਬ ਦਾ ਹੋਣ ਲੱਗਾ,
ਦੋਵੇਂ ਪਾਦਸ਼ਾਹੀ ਫ਼ੌਜਾਂ ਭਾਰੀਆਂ ਨੀ।
ਅੱਜ ਹੋਵੇ ਸਰਕਾਰ[2] ਤਾਂ ਮੁੱਲ ਪਾਵੇ,
ਜਿਹੜੀਆਂ ਖ਼ਾਲਸੇ ਨੇ ਤੇਗਾਂ ਮਾਰੀਆਂ ਨੀ।
ਘੋੜੇ ਆਦਮੀ ਗੋਲਿਆਂ ਨਾਲ ਉੱਡਣ,
ਹਾਥੀ ਢਹਿੰਦੇ ਸਣੇ ਅੰਬਾਰੀਆਂ ਨੀ।
ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ,
ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ।

---

੧. ਫ਼ੌਜਾਂ ਦੇ ਨਾਂ। ੨. ਸ਼ੇਰਿ ਪੰਜਾਬ।

## ੯੩

ਕੋਈ ਸੂਰਮੇ ਮਾਰ ਕੇ ਮੁਏ ਉਥੇ,
ਜਿਨ੍ਹਾਂ ਹੱਥ ਕੀਤੇ ਤੇਗਾਂ ਨੰਗੀਆਂ ਦੇ।
ਰਹਿੰਦੇ ਘੇਰ ਕੇ ਵਿਚ ਦਰਿਆਇ ਡੋਬੇ,
ਛੱਰਰੇ ਮਾਰ ਕੇ ਤੇ ਤੋਪਾਂ ਚੰਗੀਆਂ ਦੇ।
ਕਹਿੰਦੇ ਨੌਕਰੀ ਕਾਸ ਨੂੰ ਅਸਾਂ ਕੀਤੀ,
ਆਖੇ ਲੱਗ ਕੇ ਸਾਥੀਆਂ ਸੰਗੀਆਂ ਦੇ।
ਸ਼ਾਹ ਮੁਹੰਮਦਾ ਰੱਬ ਨਾ ਫੇਰ ਲਿਆਵੇ,
ਜੰਗ ਵਿਚ ਜੋ ਨਾਲ ਫ਼ਿਰੰਗੀਆਂ ਦੇ।

## ੯੪

ਕੋਈ ਮਾਵਾਂ ਦੇ ਪੁੱਤ੍ਰ ਨੀ ਮੁਏ ਓਥੇ,
ਸੀਨੇ ਲੱਗੀਆਂ ਤੇਜ਼ ਕਟਾਰੀਆਂ ਨੀ।
ਜਿਨ੍ਹਾਂ ਭੈਣਾਂ ਨੂੰ ਵੀਰ ਨਾ ਮਿਲੇ ਮੁੜ ਕੇ,
ਪਈਆਂ ਰੋਂਦੀਆਂ ਫਿਰਨ ਵਿਚਾਰੀਆਂ ਨੀ।
ਜੰਗੀਂ ਜਿਨ੍ਹਾਂ ਦੇ ਸਿਰਾਂ ਦੇ ਮੋਏ ਵਾਲੀ[1],
ਖੁਲ੍ਹੇ ਵਾਲ ਤੇ ਕਰਨ ਬੇਜ਼ਾਰੀਆਂ[2] ਨੀ।
ਸ਼ਾਹ ਮੁਹੰਮਦਾ ਬਹੁਤ ਸਰਦਾਰ ਮਾਰੇ,
ਪਈਆਂ ਰਾਜ ਦੇ ਵਿਚ ਖੁਆਰੀਆਂ ਨੀ।

## ੯੫

ਲਿਖਿਆ ਤੁਰਤ ਪੈਗ਼ਾਮ ਰਾਣੀ ਜਿੰਦ ਕੌਰਾਂ,
'ਕੋਈ ਤੁਸਾਂ ਨੇ ਦੇਰ ਨਾ ਲਾਵਣੀ ਜੀ।
ਰਹਿੰਦੀ ਫ਼ੌਜ ਦਾ ਕਰੋ ਇਲਾਜ ਕੋਈ,
ਕਾਬੂ ਤੁਸਾਂ ਬਗ਼ੈਰ ਨਾ ਆਵਣੀ ਜੀ।

---

੧. ਸਿਰਾਂ ਦੇ ਸਾਈਂ, ਪਤੀ। ੨. ਵਿਰਲਾਪ, ਵੈਣ।

ਮੇਰੀ ਜਾਨ ਦੇ ਅਬ ਹੋ ਤੁਸੀਂ ਰਾਖੇ,
ਪਾਓ ਵਿਚ ਲਾਹੌਰ ਦੇ ਛਾਵਣੀ ਜੀ।'
ਸ਼ਾਹ ਮੁਹੰਮਦਾ ਅੱਜ ਮੈਂ ਲਿਆ ਬਦਲਾ,
ਅੱਗੇ ਹੋਰ ਕੀ ਰੱਬ ਨੂੰ ਭਾਵਣੀ ਜੀ।

੯੬

ਪੁਲ ਬੱਧਾ ਫ਼ਿਰੰਗੀਆਂ ਖ਼ਬਰ ਸੁਣ ਕੇ,
ਲਾਂਘੇ ਪਏ ਨੀ ਵਿਚ ਪਲਕਾਰਿਆਂ[1] ਦੇ।
ਆਏ ਸ਼ਹਿਰ ਲਾਹੌਰ ਨੂੰ ਮਾਰ ਧੌਂਸਾ,
ਵੱਜਦੇ ਵਾਜਿਆਂ ਨਾਲ ਨਗਾਰਿਆਂ ਦੇ।
ਸਾਂਭ ਲਏ ਸਰਕਾਰ ਦੇ ਸਿਲ੍ਹੇ-ਖ਼ਾਨੇ[2],
ਵਾਲੀ ਬਣੇ ਜੇ ਰਾਜ-ਦੁਆਰਿਆਂ ਦੇ।
ਸ਼ਾਹ ਮੁਹੰਮਦਾ ਫੇੜ[3] ਸੀ ਵਿਰਲਿਆਂ ਦੀ,
ਸੋਈ ਪੇਸ਼ ਆਈ ਸਿੰਘਾਂ ਸਾਰਿਆਂ ਦੇ।

੯੭

ਰਾਜਾ ਗਿਆ ਗੁਲਾਬ ਸਿੰਘ ਆਪ ਚੜ੍ਹ ਕੇ,
ਬਾਂਹੋਂ ਪਕੜਿ ਲਾਹੌਰ ਲੈ ਜਾਂਵਦਾ ਈ।
'ਸਾਹਿਬ ਲੋਕ ਜੀ! ਅਸਾਂ ਪਰ ਦਇਆ ਕਰਨੀ',
ਉਹ ਤਾਂ ਆਪਣਾ ਕੰਮ ਬਣਾਂਵਦਾ ਈ।
ਦਿਤੇ ਕੱਢ ਮਲਵਈ ਦੁਆਬੀਏ ਜੀ,
ਵਿਚੋਂ ਸਿੰਘਾਂ ਦਾ ਪੈਰ ਖਿਸਾਂਵਦਾ ਈ।
ਸ਼ਾਹ ਮੁਹੰਮਦਾ ਸਭ ਪਹਾੜ ਲੈ ਕੇ,
ਕੂਚ ਜੰਮੂ ਨੂੰ ਤੁਰਤ ਕਰਾਂਵਦਾ ਈ।

---

੧. ਛੇਤੀ ਹੀ। ੨. ਸ਼ਸਤ੍ਰ ਘਰ। ੩. ਸਹੇੜ।

## ੯੮

ਬਣੇ ਮਾਈ ਦੇ ਆਣ ਅੰਗਰੇਜ਼ ਰਾਖੇ,
ਪਾਈ ਛਾਵਣੀ ਵਿਚ ਲਾਹੌਰ ਦੇ ਜੀ।
ਰੋਕ ਮਾਲਵਾ ਪਾਰ ਦਾ ਮੁਲਕ ਸਾਰਾ,
ਠਾਣਾ ਘੱਤਿਆ ਵਿਚ ਫ਼ਿਲੌਰ ਦੇ ਜੀ।
ਲਿਆ ਸ਼ਹਿਰ ਹੁਸ਼ਿਆਰਪੁਰ ਤਲਕ ਸਾਰਾ,
ਜਿਹੜੇ ਟਕੇ ਆਵਣ ਨੰਦਾ ਚੌਰ[1] ਦੇ ਜੀ।
ਸ਼ਾਹ ਮੁਹੰਮਦਾ ਕਾਂਗੜਾ ਮਾਰ ਬੈਠਾ,
ਸੱਭੇ ਕੰਮ ਗਏ ਉਸਦੇ ਸੌਰਦੇ ਜੀ।

## ੯੯

ਰਹਿੰਦਾ ਮੁਲਕ ਫ਼ਿਰੰਗੀ ਦੇ ਪਿਆ ਪੇਟੇ,
ਕੀਤਾ ਹੁਕਮ ਜੁ ਗੋਰਿਆਂ ਸਾਰਿਆਂ ਨੇ।
ਮਾਈ ਫ਼ੌਜ ਨੂੰ ਚਾਇ ਜਵਾਬ ਦਿੱਤਾ,
ਦਿੱਤੀ ਨੌਕਰੀ ਛੱਡ ਵਿਚਾਰਿਆਂ ਨੇ।
ਪਿਛੋਂ ਸਾਂਭ ਲੀਤਾ ਮੁਲਕ ਕਾਰਦਾਰਾਂ,
ਬਖ਼ਤਾਵਰਾਂ ਤੇ ਨੇਕ ਸਤਾਰਿਆਂ ਨੇ।
ਸ਼ਾਹ ਮੁਹੰਮਦਾ ਲੋਕ ਵੈਰਾਨ ਹੋਏ,
ਤੋੜ ਸੁਟਿਆ ਮੁਲਕ ਉਜਾੜਿਆਂ ਨੇ।

## ੧੦੦

ਕੀਤਾ ਅਕਲ ਦਾ ਪੇਚ ਸੀ ਜਿੰਦ ਕੌਰਾਂ,
ਮੱਥਾ ਦੋਹਾਂ ਬਾਦਸ਼ਾਹੀਆਂ ਦਾ ਜੋੜਿਆ ਈ।
ਗੁੱਝੀ ਰਮਜ਼[2] ਕਰਕੇ ਰਹੀ ਆਪ ਸੱਚੀ,
ਬਦਲਾ ਤੁਰਤ ਭਿਰਾਉ ਦਾ ਮੋੜਿਆ ਈ।

---

੧. ਪਿੰਡ ਦਾ ਨਾਂ। ੨. ਛਲ।

ਨਾਲੇ ਫ਼ੌਜ ਨੂੰ ਤੁਰਤ ਜਵਾਬ ਦਿੱਤਾ,
ਉਸ ਕੁਫ਼ਰ ਮੁਦਈ ਦਾ ਤੋੜਿਆ ਈ।
ਸ਼ਾਹ ਮੁਹੰਮਦਾ ਕਰੇ ਜਹਾਨ ਗੱਲਾਂ,
ਲਸ਼ਕਰ ਵਿਚ ਦਰਿਆਇ ਦੇ ਬੋੜਿਆ ਈ।

੧੦੧

ਪਿਛੋਂ ਬੈਠ ਕੇ ਸਿੰਘਾਂ ਨੂੰ ਅਕਲ ਆਈ,
ਕੇਹੀ ਚੜ੍ਹੀ ਹੈ ਕਹਿਰ ਦੀ ਸਾਣ ਮਾਈ।
ਕਿਨਾਂ ਖੁੰਧਰਾਂ[1] ਵਿਚ ਫਸਾਇ ਕੇ ਜੀ,
ਸਾਡੇ ਲਾਹਿ ਸੁੱਟੇ ਤੂ ਤਾਂ ਘਾਣ ਮਾਈ।
ਹੱਥ ਧੋਇ ਕੇ ਪਈ ਹੈਂ ਮਗਰ ਸਾਡੇ,
ਅਜੇ ਘਰੀਂ ਨਾ ਦੇਂਦੀ ਹੈਂ ਜਾਣ ਮਾਈ।
ਸ਼ਾਹ ਮੁਹੰਮਦਾ ਰਹੇ ਹਥਿਆਰ ਉਥੇ,
ਨਾਲ ਕੁੜਤਿਆਂ, ਲਈਂ ਪਛਾਣ ਮਾਈ।

੧੦੨

ਹੁੰਦੇ ਆਏ ਨੀ ਰੰਨਾਂ ਦੇ ਧੁਰੋਂ ਕਾਰੇ,
ਰਾਵਣ ਲੰਕਾ ਦੇ ਵਿਚ ਮਰਵਾਇ ਦਿੱਤਾ।
ਕੈਰੋਂ ਪਾਂਡਵਾਂ ਨਾਲ ਕੀ ਭਲਾ ਕੀਤਾ,
ਠਾਰਾਂ ਖੂਹਣੀਆਂ ਕਟਕ ਮੁਕਾਇ ਦਿੱਤਾ।
ਰਾਜੇ ਭੋਜ ਦੇ ਉਤੇ ਅਸਵਾਰ ਹੋਈਆਂ,
ਮਾਰ ਅੱਡੀਆਂ ਹੋਸ਼ ਭੁਲਾਇ ਦਿੱਤਾ।
ਸ਼ਾਹ ਮੁਹੰਮਦਾ ਇਸ ਰਾਣੀ ਜਿੰਦ ਕੌਰਾਂ,
ਸਾਰੇ ਦੇਸ਼ ਦਾ ਫ਼ਰਸ਼ ਉਠਾਇ ਦਿੱਤਾ।

---

੧. ਝਗੜੇ, ਝੰਜਟ।

### ੧੦੩

ਰੱਬ ਚਾਹੇ ਤਾਂ ਕਰੇਗਾ ਮਿਹਰਬਾਨੀ,
ਹੋਇਆ ਸਿੰਘਾਂ ਦਾ ਕੰਮ ਅਰਾਸਤਾ[1] ਈ।
ਵੱਡੀ ਸਾਂਝ ਹੈ ਹਿੰਦੂਆਂ ਮੁਸਲਮਾਨਾਂ,
ਉਹਦੇ ਨਾਲ ਨਾ ਕਿਸੇ ਦਾ ਵਾਸਤਾ ਈ।
ਉਹਦੇ ਨਾਲ ਨਾ ਬੈਠ ਕੇ ਗੱਲ ਕਰਨੀ,
ਖ਼ੁਦੀ ਆਪਣੀ ਵਿਚ ਮਹਾਸਤਾ[2] ਈ।
ਸ਼ਾਹ ਮੁਹੰਮਦਾ ਦੌਲਤਾਂ ਜਮ੍ਹਾਂ ਕਰਦਾ,
ਸ਼ਾਹੂਕਾਰ ਦਾ ਜਿਵੇਂ ਗੁਮਾਸ਼ਤਾ[3] ਈ।

### ੧੦੪

ਜਿਹੜੀ ਹੋਈ ਸੋ ਲਈ ਹੈ ਵੇਖ ਅੱਖੀਂ,
ਅਗੇ ਹੋਰ ਕੀ ਬਣਤ ਬਣਾਵਣੀ ਜੀ।
ਇਕ ਘੜੀ ਦੀ ਕੁਝ ਉਮੈਦ ਨਾਹੀਂ,
ਕਿਸੇ ਲਈ ਹਾੜ੍ਹੀ ਕਿਸੇ ਸਾਵਣੀ ਜੀ।
ਨਿਕੇ ਪੋਚ ਹੁਣ ਬੈਠ ਕੇ ਕਰਨ ਗੱਲਾਂ,
ਡਿਠੀ, ਅਸਾਂ ਫ਼ਿਰੰਗੀ ਦੀ ਛਾਵਣੀ ਜੀ।
ਸ਼ਾਹ ਮੁਹੰਮਦਾ ਨਹੀਂ ਮਾਲੂਮ ਸਾਨੂੰ,
ਅਗੇ ਹੋਰ ਕੀ ਖੇਡ ਰਚਾਵਣੀ ਜੀ।

### ੧੦੫

ਸੰਮਤ ਉੱਨੀ ਸੈ ਦੂਸਰਾ ਵਰਤਦਾ ਸੀ,
ਜਦੋਂ ਹੋਇਆ ਫ਼ਿਰੰਗੀ ਦਾ ਜੰਗ ਮੀਆਂ।
ਹੈ ਸੀ ਖ਼ੂਨ ਦੀ ਇਹ ਜ਼ਮੀਨ ਪਿਆਸੀ,
ਹੋਈ ਸੁਰਖ਼ ਸ਼ਰਾਬ ਦੇ ਰੰਗ ਮੀਆਂ।

---

੧. ਠੀਕ। ੨. ਮਗਨ। ੩. ਕਾਰਦਾਰ, ਨੌਕਰ।

ਧਰਤੀਓਂ ਉਡ ਕੇ ਧੂੜ ਦੇ ਬਣੇ ਬੱਦਲ,
ਜੈਸੇ ਚੜ੍ਹੇ ਆਕਾਸ਼ ਪਤੰਗ ਮੀਆਂ।
ਸ਼ਾਹ ਮੁਹੰਮਦਾ ਸਿਰਾਂ ਦੀ ਲਾਇ ਬਾਜ਼ੀ,
ਨਹੀਂ ਮੋੜਦੇ ਸੂਰਮੇ ਅੰਗ ਮੀਆਂ।



# ਅੰਤਿਕਾ—੧

(ੳ) ਸ਼ਾਹ ਮੁਹੰਮਦ ਤੋਂ ਬਿਨਾਂ ਮਟਕ ਰਾਇ ਇਕ ਹੋਰ ਸਮਕਾਲੀ ਕਵੀ ਹੈ, ਜਿਸ ਨੇ ਸਿੱਖਾਂ ਤੇ ਅੰਗ੍ਰੇਜ਼ਾਂ ਦੀ ਲੜਾਈ ਬਾਰੇ 'ਜੰਗਨਾਮਾ' ਲਿਖਿਆ। ਇਸ ਵਿਚ ਤੇਜ ਸਿੰਘ, ਲਾਲ ਸਿੰਘ ਦੀ ਗ਼ੱਦਾਰੀ ਦਾ ਸਪੱਸ਼ਟ ਵਰਣਨ ਹੈ, ਨਾਲੇ ਇਹ ਵੀ ਦਸਿਆ ਹੈ ਕਿ ਖ਼ਾਲਸਾ ਫ਼ੌਜ ਤਾਂ ਲਾਲ ਸਿੰਘ ਨੂੰ ਉਥੇ ਹੀ ਮਾਰਨ ਲੱਗੀ ਸੀ ਪਰ ਤੇਜ ਸਿੰਘ ਤੇ ਬੂੜ ਸਿੰਘ ਨੇ ਇਸ ਨੂੰ ਮਸਾਂ ਮਸਾਂ ਛੁਡਾਇਆ। ਸ. ਸ਼ਾਮ ਸਿੰਘ ਅਟਾਰੀ ਦੀ ਬਹਾਦਰੀ ਨੂੰ ਕਵੀ ਨੇ ਵਿਸ਼ੇਸ਼ ਤੌਰ 'ਤੇ ਸਲਾਹਿਆ ਹੈ। ਘਟਨਾਵਲੀ ਤੇ ਸ਼ਬਦਾਵਲੀ ਦਾ ਤੁਲਨਾਤਮਕ ਅਧਿਐਨ ਦਿਲਚਸਪੀ ਵਾਲਾ ਹੈ। ਇਸ ਦੇ ਪਹਿਲੇ ਦੋ ਬੰਦ ਤੇ ਅੰਤਲੇ ਕੁਝ ਛੰਦ ਪ੍ਰਾਪਤ ਨਹੀਂ।

(ਅ) ਕਾਨ੍ਹ ਸਿੰਘ ਬੰਗਾ ਫ਼ਾਰਸੀਦਾਨ ਮੁਨਸ਼ੀ ਸੀ ਜੋ ਕੁਝ ਅਰਸਾ ਲਾਹੌਰ ਦਰਬਾਰ ਵਿਚ ਰਿਹਾ ਤੇ ਪਿਛੋਂ ਉਸ ਅੰਗ੍ਰੇਜ਼ੀ ਮੁਲਾਜ਼ਮਤ ਵੀ ਕੀਤੀ। ਇਸ ਨੇ ਸ. ਹਰੀ ਸਿੰਘ ਨਲਵੇ ਦੇ 'ਜੰਗਨਾਮੇ' ਤੋਂ ਬਿਨਾਂ *ਜੰਗਨਾਮਾ ਲਾਹੌਰ* ਲਿਖਿਆ, ਜਿਸ ਵਿਚ ਸਿੰਘਾਂ ਤੇ ਫ਼ਿਰੰਗੀਆਂ ਦੀ ਪਹਿਲੀ ਲੜਾਈ ਦਾ ਹਾਲ ਹੈ। ਕਵੀ ਨੇ ਮੋਹਰੇ ਹੋ ਕੇ ਜੁੱਧ ਲੜਨ ਵਾਲੇ ਸਿਖ ਸੂਰਬੀਰਾਂ ਦੇ ਨਾਮ ਵੀ ਦਿੱਤੇ ਹਨ। ਨਾਲੇ ਅੰਗਰੇਜ਼ ਅਫ਼ਸਰ ਵੈਨਸਟਾਰਟ ਦੇ ਕਹਿਣ 'ਤੇ ਲਿਖਿਆ ਹੋਣ ਕਾਰਨ ਇਸ ਵਿਚ ਅੰਗ੍ਰੇਜ਼ਾਂ ਦੀ ਤਾਰੀਫ਼ ਹੋਣਾ ਸੁਭਾਵਕ ਗੱਲ ਸੀ ਪਰ ਇਹ 'ਜੰਗਨਾਮਾ' ਹਿੰਦੁਸਤਾਨੀ ਯਾ ਉਰਦੂ ਵਿਚ ਹੈ, ਪੰਜਾਬੀ ਵਿਚ ਨਹੀਂ। ਪਰੰਤੂ ਸਮਕਾਲੀ ਲਿਖਤ ਹੋਣ ਕਰ ਕੇ ਇਸ ਤੋਂ ਸ਼ਾਹ ਮੁਹੰਮਦ ਦੀ ਪੁਸ਼ਟੀ ਹੁੰਦੀ ਹੈ। ਇਸੇ ਕਰਕੇ ਅਸੀਂ ਇਥੇ ਇਸ ਦੀ ਥੋੜ੍ਹੀ ਜਿਹੀ ਵੰਨਗੀ ਦੇਣੀ ਜ਼ਰੂਰੀ ਸਮਝੀ ਹੈ।

(ੳ)

# ਜੰਗ ਸਿੰਘਾਂ ਤੇ ਫ਼ਿਰੰਗੀਆਂ (ਮਟਕ)

੩

ਪਾਰ ਸਭ ਹੋਇ ਇਕੱਠੇ, ਪਹੁੰਚੇ ਧੁਰ ਸਰਕਾਰੇ, ਆਣ ਪੁਕਾਰੇ।
'ਪੈਸਾ ਸਾਥੋਂ ਮੰਗੇ ਫ਼ਿਰੰਗੀ, ਅਸੀਂ ਗ਼ਰੀਬ ਵਿਚਾਰੇ, ਖੇਤੀਆਂ ਵਾਰੇ।
ਜੇ ਜ਼ੋਰ ਹੈ ਵਿਚ ਤੁਮ੍ਹਾਰੇ, ਢਿੱਲ ਨਾ ਕਰੋ ਪਿਆਰੇ, ਲਸ਼ਕਰ ਭਾਰੇ।
ਕਹਿਤ ਮਟਕ ਜਬ ਸੁਣੀ ਪੰਥ ਨੇ, ਗ਼ੁੱਸਾ ਚੜ੍ਹਿਆ ਸਾਰੇ, ਭਏ ਤਿਆਰੇ।

੪

ਸਭੀ ਖਾਲਸਾ ਏਕਾ ਕਰ ਕੇ, ਸੰਮਣ ਨੂੰ ਉਠ ਧਾਇਆ, ਸੋਝਾ ਪਾਇਆ।
ਦਲੀਪ ਸਿੰਘ ਤੇ ਪਾਸਿ ਬੈਠ ਕੇ, ਆਨਿ ਦਰਬਾਰ ਲਗਾਇਆ, ਸੂਤੁ ਬਣਾਇਆ
ਅੰਗਰੇਜ਼ ਬਹਾਦੁਰ ਮੰਗੀ ਛਿਆਨੀ, ਦੀਨਾਨਾਥ ਸੁਣਾਇਆ, ਜੋ ਲਿਖ ਆਇਆ।
ਕਹਿਤ ਮਟਕ ਸਬ ਸੁਣੀਂ ਸੂਰਮੀਂ, ਮੁੱਛੀਂ ਤਾਉ ਚੜ੍ਹਾਇਆ, ਖੜਗੁ ਉਠਾਇਆ।

੫

ਸਭੀ ਖਾਲਸਾ ਕੱਠਾ ਹੋਇ ਕੇ, ਸਮਾਧ ਸਰਕਾਰ ਦੀ ਆਇਆ, ਮਤਾ ਮਤਾਇਆ।
ਪੰਜਾਂ ਸਇਆਂ ਦਾ ਕੀਤਾ ਕੁਣਕਾ, ਅੱਗੇ ਆਣਿ ਚੜ੍ਹਾਇਆ, ਭੋਗ ਲਵਾਇਆ।
ਆਣਿ ਭਾਈ ਅਰਦਾਸਾ ਕਰ ਕੇ, ਸਤਿਗੁਰ ਨਾਮੁ ਜਪਾਇਆ, ਸਬਦੁ ਸੁਣਾਇਆ।
ਕਹਿਤ ਮਟਕ ਅਬ ਹੋਇ ਇਕੱਤ੍ਰ, ਗ੍ਰੰਥ ਸਾਹਿਬ ਹਥੁ ਲਾਇਆ, ਧਰਮ ਬਣਾਇਆ।

੬

ਤੇਜ ਸਿੰਘ ਨੇ ਚੁਕਿਆ ਬੀੜਾ, ਜੰਗੀ ਲਾਟੂ ਬਣਾਇਆ, ਬਹੁਤ ਵਧਾਇਆ।
ਵਿਚ ਪੰਥ ਦੇ ਸੀ ਸਿਆਣਾ, ਸਭਨਾਂ ਬੈਠ ਸਲਾਹਿਆ, ਮਨ ਚਿਤ ਲਾਇਆ।
ਚੜ੍ਹ ਹਾਥੀ ਡੇਰੇ ਨੂੰ ਆਇਆ, ਕੰਪੂ ਫਤੇ ਬੁਲਾਇਆ, ਫੈਲੂ ਉਠਾਇਆ।
ਕਹਿਤ ਮਟਕ ਤੇਜ ਸਿੰਘ ਆਖੇ, ਸਨਮੁਖ ਲੜਨਾ ਆਇਆ, ਆਖਿ ਸੁਣਾਇਆ।

੭

ਲਾਲ ਸਿੰਘ ਨੇ ਚੁੱਕਿਆ ਬੀੜਾ, ਜੰਗੀ ਲਾਟ ਬਣਾਇਆ, ਬਹੁਤ ਵਧਾਇਆ।
ਵਿਚ ਪੰਥ ਦੇ ਸੀ ਸਿਆਣਾ, ਸਭਨਾਂ ਬੈਠ ਸਲਾਹਿਆ, ਮਨ ਚਿਤ ਲਾਇਆ।
ਤੇਗ ਫੜੀ ਦੀ ਟੇਕ ਰਖੋ ਜੀ, ਨਿਮਕ ਮਾਲਕ ਦਾ ਖਾਇਆ, ਸੀਸੁ ਬਿਕਾਇਆ।
ਕਹਤ ਮਟਕ ਹੁਕਮ ਕੂਚ ਦਾ, ਡੇਰਾ ਮਾਝੇ ਪਾਇਆ, ਝੰਡਾ ਲਾਇਆ।

੮

ਓਥੋਂ ਡੇਰਾ ਕੂਚ ਕੀਤੋ ਨੇ, ਹਰੀ ਕੇ ਪੱਤਣ ਪਾਇਆ, ਦਾਬਾ ਲਾਇਆ।
ਲਾਲ ਸਿੰਘ ਨੇ ਭੇਜ ਸੰਤਰੀ, ਸਭੇ ਮੋਉ[1] ਬੁਲਾਇਆ, ਪਾਸਿ ਸਦਾਇਆ।
ਕੜੇ ਸੁਇਨੇ ਦੇ ਦੀਏ ਹੱਥਾਂ ਨੂੰ, ਸਿਰੋਪਾਉ ਦਵਾਇਆ, ਗਹਿਣ ਪੁਛਾਇਆ।
ਕਹਿਤ ਮਟਕ ਸੰਗਰਾਂਦ ਪੋਹ ਦੀ, ਡੇਰਾ ਪਾਰ ਲੰਘਾਇਆ, ਮੁਲਖ ਡਰਾਇਆ।

੯

ਲਾਲ ਸਿੰਘ ਨੇ ਪਾਸ ਬੈਠ ਕੇ, ਸਭ ਨੂੰ ਬਾਤ ਉਚਾਰੀ,.....
ਹੱਲਾ ਕਰਿ ਕੇ ਮਾਰੋ ਸ਼ਹਿਰ ਨੂੰ, ਮਾਰੋ ਗੋਲੇ ਭਾਰੀ, ਗਰਦ-ਗੁਬਾਰੀ।
ਬੂੜ ਸਿੰਘ ਸਰਦਾਰ ਬੋਲਿਆ, ਰੱਯਤ ਬਸੇ ਬਿਚਾਰੀ, ਲੋਕ ਬਪਾਰੀ।
ਕਹਿਤ ਮਟਕ ਪ੍ਰੋਜ਼ੁ[2] ਘੇਰਿਆ, ਗਿਰਦੇ ਫ਼ੌਜ ਉਤਾਰੀ, ਸਭ ਸਰਕਾਰੀ।

---

੧. ਮਲਾਹ। ੨. ਫ਼ਿਰੋਜ਼ਪੁਰ।

१०

ਬੀਚ ਅੰਬਾਲੇ ਸੁਣਾ ਲਾਟ ਨੇ, ਸਿੰਘ ਪਾਰ ਲੰਘ ਆਏ, ਡੇਰੇ ਪਾਏ।
ਗ਼ੁੱਸਾ ਖਾਇਕੇ ਚੜ੍ਹੇ ਫ਼ਿਰੰਗੀ, ਤੁਰ ਪੌਜ ਨੂੰ ਧਾਏ, ਹੁਕਮ ਬਜਾਏ।
ਲਾਲ ਸਿੰਘ ਨੂੰ ਹੋਈਆਂ ਖ਼ਬਰਾਂ, ਰਸਤੇ ਵਿਚ ਅਟਕਾਏ, ਜੁੱਧ ਮਚਾਏ।
ਕਹਿਤ ਮਟਕ ਦੋਵੇਂ ਦਲ ਭਾਰੇ, ਹਟਦੇ ਨਹੀਂ ਹਟਾਏ, ਅੱਗੇ ਧਾਏ।

੧੧

ਵੀਰਵਾਰ ਸਿੰਘਾਂ ਨੇ ਉਠ ਕੇ, ਕਾਠੀਆਂ ਆਣਿ ਪਵਾਈਆਂ, ਪੁਜ ਤਕੜਾਈਆਂ।
ਜਲ ਢੂੰਢਣ ਕੋ ਚਲਾ ਖਾਲਸਾ, ਅਜਬ ਪੁਸ਼ਾਕਾਂ ਪਾਈਆਂ, ਢਾਲਾਂ ਲਾਈਆਂ।
ਹੱਥੀਂ ਜਿਨ੍ਹਾਂ ਦੇ ਨੇਜੇ ਸੋਹਣ, ਧੰਨ ਜਣੇਂਦੀਆਂ ਮਾਈਆਂ, ਇਨ੍ਹਾਂ ਸਿਪਾਹੀਆਂ।
ਕਹਿਤ ਮਟਕ ਪਾਣੀ ਜਾ ਲੱਭਾ, ਫੌਜਾਂ ਅਗੋਂ ਆਈਆਂ, ਪੈਣ ਲੜਾਈਆਂ।

੧੨

ਦੋਹਾਂ ਧਿਰਾਂ ਨੇ ਧਰੀਆਂ ਤੋਪਾਂ, ਗੋਲੇ ਜੰਗੀ ਪਾਏ, ਖ਼ੂਬ ਚਲਾਏ।
ਦੋਹਾਂ ਧਿਰਾਂ ਤੋਂ ਡਿਗਣ ਸੂਰਮੇ, ਰਣ ਦੇ ਵਿਚ ਸਮਾਏ, ਸੁਰਗ ਸਿਧਾਏ।
ਕਾੜ ਕਾੜ ਬੰਦੂਕਾਂ ਛੁੱਟਣ, ਤੇਗੇ ਬਹੁ ਚਮਕਾਏ, ਖ਼ੂਬ ਟਿਕਾਏ।
ਚੌਦਾਂ ਤੋਪਾਂ ਪਹਿਲੇ ਹੱਲੇ, ਸਿੰਘ ਛਡਿ ਕੇ ਧਾਏ, ਘਰ ਨੂੰ ਆਏ।

੧੩

ਸ਼ੁਕਰਵਾਰ ਦੋਵੇਂ ਦਲ ਭਾਰੇ, ਫਿਰਨ ਵਕੀਲ ਵਿਚਾਰੇ, ਵਿਚ ਰਬਾਰੇ[1]।
ਬਾਤ ਸੁਲ੍ਹਾ ਦੀ ਕੋਇ ਨਹੀਂ ਬਣਦੀ, ਕੋਟ ਜਤਨ ਕਰ ਹਾਰੇ, ਜੰਗੀ ਭਾਰੇ।
ਕਰ ਤਕੜਾਈਆਂ ਬਹਿਣ ਸੂਰਮੇ, ਸ਼ਸਤਰ ਪਹਿਨ ਪਿਆਰੇ, ਸੁੰਦਰ ਸਾਰੇ।
ਮਹਾਂਭਾਰਤ[2] ਰਚਿਆ ਇਸ ਜਗ ਵਿਚ, ਫਿਰੇ ਸੈਨਿ ਵਿਚ ਸਾਰੇ, ਮਟਕ ਉਚਾਰੇ।

---

੧. ਵਿਚੋਲਗਿਰੀ। ੨. ਭਾਰਾ ਜੁੱਧ।

੧੪

ਵਾਰ ਛਨਿੱਛਰ ਦੋਹਾਂ ਦਲਾਂ ਵਿਚ, ਖ਼ਬਰਦਾਰ ਹੋ ਬਹਿੰਦੇ, ਚੌਕਸ ਰਹਿੰਦੇ।
ਕਰੜਾ ਪਹਿਰਾ ਕਰਨਾ ਡੇਰਾ, ਪੱਥਰ ਕਲਾ ਲੈ ਬਹਿੰਦੇ, ਦਸਤ ਫੜੇਂਦੇ।
ਮੋਹਰੇ ਤੋਪਾਂ ਧਰਨ ਰਸਾਲੇ, ਪਿਛੇ ਲਾਮ ਲਗੇਂਦੇ, ਨਹਿੰ ਅਟਕੇਂਦੇ।
ਕਹਿਤ ਮਟਕ ਸੰਗਰਾਮੁ ਮਾਂਡਿਆ, ਸਾਰੇ ਜਗ ਸੁਣੇਂਦੇ, ਢੋਲ ਵਜੇਂਦੇ।

੧੫

ਐਤਵਾਰ ਸੁੰਦਰ ਦਿਨ ਰਵਿ ਦਾ, ਕੀਨੀ ਲਾਟੂ ਤਿਆਰੀ, ਬੈਠ ਬਿਚਾਰੀ।
ਪਹਿਰ ਟੋਪੀਆਂ ਸਜੇ ਸੰਤਰੀ, ਜੰਗੀ ਫ਼ੌਜ ਨਿਤਾਰੀ, ਜੁਦੀ ਉਤਾਰੀ।
ਚੜ੍ਹੇ ਰਸਾਲੇ ਔਰ ਪੜਤਲਾਂ, ਗੋਰਾ ਬੇਸ਼ੁਮਾਰੀ, ਗਰਦ ਗੁਬਾਰੀ।
ਨਾਲਿ ਫ਼ਿਰੰਗੀ ਲੜੇ ਪੰਥ ਅਬਿ, ਸੁਣੈਂਗੀ ਪ੍ਰਿਥਮੀ ਸਾਰੀ, ਮਟਕ ਉਚਾਰੀ।

੧੬

ਸੋਮਵਾਰ ਘੰਟਾ ਇਕੁ ਵੱਜਿਆ, ਝਟਿ ਫ਼ਿਰੰਗੀ ਆਇਆ, ਫ਼ੌਜ ਲਿਆਇਆ।
ਬਹੁਤ ਪੜਤਲਾਂ ਸੰਗ ਰਜਮਣਾਂ, ਡੇਰਾ ਖ਼ੂਬ ਜਮਾਇਆ, ਫੈਲੁ ਉਡਾਇਆ।
ਲਾਲ ਗੁਰੂ ਕੇ ਮਾਰਨ ਤੇਗੇ, ਖੱਪਰ ਬਹੁਤੁ ਰੁੜ੍ਹਾਇਆ, ਸੱਥਰੁ ਪਾਇਆ।
ਕਹਿਤ ਮਟਕ ਗੋਲਾ ਪਿਆ ਵਰਸੇ, ਕੁਝ ਸਿਰ ਪੈਰੁ ਨ ਆਇਆ, ਰੁਧਰ[1] ਵਗਾਇਆ।

੧੭

ਜੁੱਧ ਕ੍ਰੁੱਧ ਸੋਂ ਹੋਤ ਭਿਆਨਕ, ਬਾਤਿ ਕਹੀ ਨਹਿ ਜਾਈ, ਹੋਸ਼ ਭੁਲਾਈ।
ਚਲਦੀਆਂ ਤੋਪਾਂ ਔਰੁ ਤਮਾਚੇ[2], ਕਰਾਬੀਨ ਚਮਕਾਈ, ਚਕਮਕ ਲਾਈ[3]।
ਡਿਗਣ ਸੂਰਮੇ ਸਨਮੁਖ ਹੋ ਕੇ, ਸੁਰਗ ਲੋਕ ਨੂੰ ਜਾਈ, ਨਹਿ ਅਟਕਾਈ।
ਕਹਿਤ ਮਟਕ ਤਲਵਾਰਾਂ ਚਮਕਨ, ਪੱਥਰ ਕਲਾ ਵਿਚ ਛਾਈ, ਜੰਗ ਮਚਾਈ।

---

੧. ਲਹੂ। ੨. ਪਿਸਤੌਲ। ੩. ਪਲੀਤਾ।

## ੧੮

ਸਨਮੁਖ ਚੜ੍ਹ ਤੁਰੇ ਭੈ ਸੂਰੇ, ਫੜਿ ਤੇਗੇ ਹਥਿ ਆਈ, ਕਰਨ ਲੜਾਈ।
ਗੜ੍ਹਕਣ ਤੇਗਾਂ ਵਿਚ ਜੰਗ ਦੇ, ਅਗਨਿ ਬਾਣ ਛੁਟਿ ਆਈ, ਸੁਧ ਬਿਸਰਾਈ।
ਗੱਜਨ ਸੂਰਮੇ ਸਨਮੁਖ ਹੋ ਕੇ, ਲੜਦੇ ਸ਼ੇਰ ਸਪਾਈ, ਜੰਗ ਮਚਾਈ।
ਕਹਿਤ ਮਟਕ਼ ਦੋਵੇਂ ਦਲ ਰੁੱਝੇ, ਜੂਝੇ ਸਿੰਘ ਸਪਾਈ, ਸੁਣੋ ਲੁਕਾਈ।

## ੧੯

ਦਿਨੇ ਸਿੰਘ ਸਭ ਖ਼ੂਬ ਲਰੇ ਹੈਂ, ਸਮਾਂ ਰਾਤ ਕਾ ਆਇਆ, ਮੱਥਾ ਡਾਹਿਆ।
ਗੋਲੇ ਪਾਟਵੇਂ ਮਾਰ ਫ਼ਿਰੰਗੀ, ਖ਼ੌਫ਼ ਖਾਲਸੇ ਪਾਇਆ, ਕਦਮ ਹਟਾਇਆ।
ਲੜਨ ਪੜਤਲਾਂ ਫਰਾਂਸੀਸ ਦੀਆਂ, ਤਲਵਾਰੀਂ ਹੱਥ ਪਾਇਆ, ਜੱਫਾ ਲਾਇਆ।
ਕਹਿਤ ਮਟਕ ਲਾਲ ਸਿਹੁੰ ਨੱਠਾ, ਕੰਪੂ ਗਾਹਾਂ ਲੰਘਾਇਆ, ਧ੍ਰੋਹ ਕਮਾਇਆ।

## ੨੦

ਘੋੜ-ਚੜ੍ਹੇ ਸਿੰਘਨ ਜੋ ਬਾਂਕੇ, ਦੁਸ਼ਾਲੇ ਹੰਢਾਵਨ, ਸੋਇਨਾ ਪਾਵਨ।
ਕੰਨੀਂ ਜਿਨ੍ਹਾਂ ਦੀਂ ਮੋਤੀ ਲਟਕਣ, ਤਲਬਾਂ ਬੈਠਿ ਗਿਣਾਵਨ, ਢਾਲ ਭਰਾਵਨ।
ਖਾਣ ਖੁਰਾਕਾਂ ਪਹਿਨ ਪੁਸ਼ਾਕਾਂ ਅਫਲਾਤੂਨ ਕਹਾਵਨ, ਸ਼ੇਰ ਸਦਾਵਨ।
ਕਹਿਤ ਮਟਕ਼ ਜਬ ਵਖਤ ਲੜਨ ਕਾ, ਦੌੜ ਘਰਾਂ ਨੂੰ ਆਵਨ, ਸਿਰੀ ਲੁਕਾਵਨ।

## ੨੧

ਦੌੜਦਿਆਂ ਨੂੰ ਸ਼ਰਮ ਨਾ ਆਈ, ਕੀਤੀ ਜਾਨ ਪਿਆਰੀ, ਏਹੁ ਵਿਚਾਰੀ।
ਤੋਲ ਤੱਕੜੀ ਲੈਣ ਰੁਪਈਏ, 'ਅਸੀਂ ਬੰਦੂਕਚੀ ਭਾਰੀ, ਪੰਜ ਹਜ਼ਾਰੀ।'
ਘਰ ਵਿਚ ਬੈਠ ਇਨਾਮ ਵਧਾਵਨ, ਰਣ ਵਿਚ ਪਿੱਠ ਦਿਖਾਰੀ, ਲਾਜ ਬਿਸਾਰੀ।
ਕਹਿਤ ਮਟਕ ਲੜ ਮਰਨ ਸੂਰਮੇ, ਜ਼ਰਾ ਨ ਹਟਣ ਪਿਛਾੜੀ, ਹੋਣ ਅਗਾੜੀ।

## ੨੨

ਸੋਮਵਾਰ ਘੰਟਾ ਇਕ ਵਜਿਆ, ਤੇਜ ਸਿੰਘ ਚੜ੍ਹਿ ਆਇਆ, ਫ਼ੌਜ ਲਿਆਇਆ।
ਬਹੁਤ ਪੜਤਲਾਂ ਸੰਗ ਰਜਮਣਾਂ, ਡੇਰਾ ਖ਼ੂਬ ਜਮਾਇਆ, ਫੈਲ ਉਠਾਇਆ।
ਜੰਗ ਦੇਖ ਕੇ ਖੁਲ੍ਹੇ ਨੱਚੀਏ, ਪਿੱਛੇ ਨੂੰ ਹਟ ਆਇਆ, ਖ਼ਤਰਾ ਖਾਇਆ।
ਕਹਿਤ ਮਟਕ ਤੇਜ ਸਿੰਘ ਡਰਿਆ, ਕੰਪੂ ਗਾਹਾਂ ਲੰਘਾਇਆ, ਧ੍ਰੋਹ ਕਮਾਇਆ।

## ੨੩

ਸਤਲੁਜ ਦੇ ਉਰਾਰ ਸਿੰਘਾਂ ਨੇ, ਬਹਿ ਦਰਬਾਰ ਲਗਾਇਆ, ਸੂਤ ਬਣਾਇਆ।
'ਲਾਲ ਸਿੰਘ ਨੂੰ ਮਾਰ ਸੁੱਟੋ, ਇਨ ਡੇਰਾ ਸਭ ਖੁਹਾਇਆ, ਮਾਲ ਲੁਟਾਇਆ।'
ਤੇਜਾ ਸਿੰਘ ਔ ਬੂੜ ਸਿੰਘ ਨੇ, ਮਿੰਨਤਾਂ ਕਰ ਛੁਡਾਇਆ, ਮਸੀਂ ਬਚਾਇਆ।
ਕਹਿਤ ਮਟਕ ਸਭਿ ਹੋਇ ਇਕੱਤ੍ਰ, ਗ੍ਰੰਥ ਸਾਹਿਬ ਹਥ ਲਾਇਆ, ਧਰਮੁ ਬਣਾਇਆ।

## ੨੪

ਫੇਰ ਸਿੰਘਾਂ ਨੇ ਏਕਾ ਕੀਤਾ, ਬੇੜੀਆਂ ਤੁਰਤ ਮੰਗਾਉ, ਦੇਰ ਨ ਲਾਓ।
ਪੁਲ ਬੰਨ੍ਹਣ ਦੀ ਕਰੋ ਤਿਆਰੀ, ਫ਼ੌਜਾਂ ਪਾਰ ਲੰਘਾਓ, ਤੋਪ ਚੜ੍ਹਾਓ।
ਧਰਮ-ਜੁੱਧ ਨੂੰ ਕਰੋ ਖਾਲਸਾ, ਹਟਿ ਕੇ ਫੇਰ ਨ ਆਓ, ਮਰਦ ਸਦਾਓ।
ਕਹਿਤ ਮਟਕ ਕਰਦੇ ਸਿੰਘ ਬਾਤਾਂ, ਡੇਰੇ ਖ਼ੂਬ ਸਜਾਓ, ਭੈ ਉਠਾਓ।

## ੨੫

ਪੁਲ ਬੰਨ੍ਹ ਕੇ ਸਿੰਘ ਪਾਰ ਉਤਰੇ, ਫ਼ੌਜਾਂ ਜਾਇ ਟਿਕਾਈਆਂ, ਛਹੀਆਂ ਲਾਈਆਂ।
ਗੋਲਾ ਬਾਰੂਦ ਦੀਆ ਸਭਨਾਂ ਕੋ, ਮਿਸਲਾਂ ਤਿੰਨ ਬਣਾਈਆਂ, ਪੁਜ ਤਕੜਾਈਆਂ।
ਤੇਜਾ ਸਿੰਘ ਔ ਲਾਲ ਸਿੰਘ ਮਿਲ, ਗੱਲਾਂ ਬੈਠ ਬਣਾਈਆਂ, ਸੰਗ ਸੁਪਾਹੀਆਂ।
ਕਹਿਤ ਮਟਕ ਰਣ ਸ਼ਾਮ ਸਿੰਘ ਨੇ, ਰੰਗ ਪੁਸ਼ਾਕਾਂ ਪਾਈਆਂ, ਮਣਸੀਆਂ ਗਾਈਆਂ।

२६

ਦੂਇ ਮਹੀਨੇ ਰਹੇ ਉਤਰੇ, ਸਤਲੁੱਦ੍ਰ ਦੇ ਸਿਰ੍ਹਾਣੇ, ਵੱਡੇ ਸਿਆਣੇ।
ਤੇਜ ਸਿੰਘ ਔ ਲਾਲ ਸਿੰਘ, ਹੈਨ ਮੁਸਾਹਿਬ ਪੁਰਾਣੇ, ਕਰਨ ਬਹਾਨੇ
ਬਾਹਰੋਂ ਗੱਲਾਂ ਕਰਨ ਮਿੱਠੀਆਂ, ਅੰਦਰੋਂ ਖੋਟ ਕਮਾਣੇ, ਕਰਦੇ ਭਾਣੇ।
ਕਹਿਤ ਮਟਕ ਰਣ ਸ਼ਿਆਮ ਸਿੰਘ (ਸ੍ਰਦਾਰ), ਸਭੀ ਜਗ ਜਾਣੇ, ਲਾਜ ਪਛਾਣੇ।

੨੭

ਮੰਗਲਵਾਰ ਸੰਗਰਾਂਦ ਫਾਗ ਦੀ, ਹੁਕਮ ਲਾਟ ਨੇ ਦੀਨਾ, ਚੌਕਸ ਕੀਨਾ।
ਪਹਿਨ ਬਰਦੀਆਂ ਬਣੇ ਤਿਲੰਗੇ, ਜੜੀਆਂ ਖ਼ੂਬ ਸਕੀਨਾਂ, ਬਹੁ ਕਰਬੀਨਾਂ।
ਚੜ੍ਹੇ ਰਸਾਲੇ ਔਰ ਪੜਤਲਾਂ, ਗੋਰਾ ਮਰਦ ਨਗੀਨਾ, ਕਿਰਚ ਫੜੀਨਾ।
ਕਹਿਤ ਮਟਕ ਮਿਲ ਚੜ੍ਹੇ ਸੁਪਾਹੀ, ਬਜਦੇ ਤੁਰਮ[1] ਤਫੀਨਾ, ਜੰਗ ਮਚੀਨਾ।

੨੮

ਪਹਿਰ ਰਾਤ ਇਸ਼ਨਾਨ ਸ਼ਾਮ ਸਿੰਘ, ਵਿਚ ਨਦੀ ਦੇ ਵੜਿਆ, ਜਪੁਜੀ ਪੜ੍ਹਿਆ।
ਪੁੰਨ ਦਾਨ ਬਹੁ ਕੀਏ ਮਰਦ ਨੇ, ਧਿਆਨ ਗੁਰਾਂ ਕਾ ਧਰਿਆ, ਭੈਜਲੁ ਤਰਿਆ।
ਨਿਮਸਕਾਰ ਕਰਿ ਸ਼ਸਤਰ ਪਹਿਰੇ, ਤੋੜਾ ਬੰਦੂਕੀਂ ਜੜਿਆ, ਜ਼ਰਾ ਨ ਡਰਿਆ।
ਕਹਿਤ ਮਟਕ ਅਬ ਜੁੱਧ ਧਰਮ ਕਾ, ਸ਼ਿਆਮ ਸਿੰਘ ਰਣ ਚੜ੍ਹਿਆ, ਖੰਡਾ ਫੜਿਆ।

੨੯

ਦੋਹੀਂ ਧਿਰੀਂ ਤੰਬੂਰ ਖੜਕਦੇ, ਜੁੱਧ ਦੀ ਭਈ ਤਿਆਰੀ, ਲਸ਼ਕਰ ਭਾਰੀ।
ਵੱਜਨ ਤੁਰਮਜ਼ਾ ਔਰ ਮੁਰਲੀਆਂ, ਸੁਤਰੀ[2] ਰਣਿਕੇ ਸਾਰੀ, ਅਧਿਕ ਪਿਆਰੀ।
ਚੜ੍ਹੇ ਰਸਾਲੇ ਔਰ ਪੜਤਲਾਂ, ਗੋਰਾ ਬੇ-ਸ਼ੁਮਾਰੀ, ਗਰਦ ਗੁਬਾਰੀ।
ਕਹਿਤ ਮਟਕ ਅਬ ਪੰਥ ਕੇ ਊਪਰ, ਝੁਕ ਰਹੀ ਨੰਦਨ ਸਾਰੀ, ਲਸ਼ਕਰ ਭਾਰੀ।

---

੧. ਵਾਜੇ। ੨. ਨੌਬਤ।

### ੩੦

ਦੋਹੀਂ ਧਿਰੀਂ ਤੰਬੂਰ ਖੜਕਦੇ, ਲੜਦੇ ਨਦੀ ਕਿਨਾਰੇ, ਮੁਲਖਾਂ ਵਾਰੇ।
ਚਲਣ ਬੰਦੂਕਾਂ ਔਰ ਰਹਿਕਲੇ, ਤੇਗੇ ਦਮਕਣਿ ਭਾਰੇ, ਬਣੇ ਦੁਧਾਰੇ।
ਗੱਜਣ ਸੂਰਮੇ ਸਨਮੁਖ ਹੋ ਕੇ, ਰਣ ਦੇ ਵਿਚ ਪੁਕਾਰੇ, ਲੈਣਿ ਹੁਲਾਰੇ।
ਕਹਿਤ ਮਟਕ ਗੋਲਾ ਪਿਆ ਬਰਸੇ, ਵਗਦੇ ਰੁਧ[੧] ਪਨਾਰੇ, ਲੈਣਿ ਹੁਲਾਰੇ।

### ੩੧ ਕੁੰਡਲੀਆ

ਸ਼ਾਮ ਸਿੰਘ ਸਰਦਾਰ ਨੇ ਕੀਆ ਤੀਰਥ ਇਸ਼ਨਾਨ।
ਗਊਆਂ ਹਾਥੀ ਮਣਸ ਕੇ ਸਨਮੁਖ ਚਲਾ ਜੁਆਨ।
ਸਨਮੁਖ ਚਲਾ ਜੁਆਨ ਜੁੱਧ ਦੀ ਭਈ ਤਿਆਰੀ।
ਅੰਗ੍ਰੇਜ਼ ਸਾਥ ਜਾ ਲੜਾ ਸੂਰਮਾ ਆਪ ਦੀਦਾਰੀ।
ਮਟਕਾ ਗੋਰੇ ਮਰਦ ਨੇ, ਮਾਰੇ ਬੀਚ ਮਦਾਨ।
ਫੜ ਖੰਡਾ ਹੱਥ ਗਰਜਿਆ, ਸ਼ਾਮ ਸਿੰਘ ਬਲਵਾਨ।

### ੩੨ ਸ੍ਵੈਯਾ

ਸ਼ਾਮ ਸਿੰਘ ਸਰਦਾਰ ਨੇ ਤੇਗ ਫੜੀ, ਅੰਗਰੇਜ਼ ਕੇ ਸੀਸ ਪੈ ਜਾਇ ਜੜੀ ਹੈ।
ਮੂੰਡ ਕਾਟ ਕੇ ਜਾਟ ਨੇ ਝਾਟ ਕੀਓ, ਦੰਮਕੀ ਦਲਿ ਮੈਂ ਰਣਿ ਹੋਰੀ ਕਰੀ ਹੈ।
ਚਮਕੀ ਚੜ੍ਹਿ ਊਪਰ ਗੈਨਰ ਕੇ ਤਨ ਕਾਟ ਕੇ ਬਸਤ੍ਰ ਰੁਧ[੧] ਭਰੀ ਹੈ।
ਮਟਕਰਾਇ ਜੁਆਨ ਮਦਾਨ ਲੜਾ, ਸ੍ਰਕਾਰ ਕੇ ਨਿਮਕ ਕੀ ਲਾਜ ਪੜੀ ਹੈ।

### ੩੩ ਕੁੰਡਲੀਆ

ਸ਼ਾਮ ਸਿੰਘ ਰਣਿ ਜੂਝਿਆ, ਸਨਮੁਖ ਹੋ ਸਰਦਾਰ।
ਦੇਵ ਲੋਕ ਨੂੰ ਚੜ੍ਹਿ ਗਿਆ, ਦਲ ਮੈਂ ਪੜੀ ਪੁਕਾਰ।
ਦਲਿ ਮੈਂ ਪੜੀ ਪੁਕਾਰ, ਅਪਸਰਾਂ ਮਾਰਗ ਖੜੀਆਂ।
ਪਕੜ ਝਕੜ ਬਹੁ ਵਰੈਂ, ਤੁਰਤ ਲੈ ਮੰਦਰਿ ਵੜੀਆਂ।

---

੧. ਲਹੂ।

ਕਹਿਤ ਮਟਕ ਵਿਚ ਸੁਰਗ ਦੇ, ਕਰਦਾ ਬਹੁਤ ਬਿਲਾਸੁ।
ਸੁਰਪਤਿ ਬਹੁਤ ਸਲਾਹੁੰਦਾ, ਸ਼ਾਮ ਸਿੰਘ ਸਰਦਾਰ।

## ੩੪ ਕੁੰਡਲੀਆ

ਲਾਲੂ ਦੀ ਲਾਲੀ ਗਈ, ਤੇਜੂ[1] ਦਾ ਗਿਆ ਤੇਜ।
ਰਣਿ ਵਿਚ ਪਿਠ ਦਿਖਾਇ ਕੇ, ਮੋਢਾ ਆਏ ਫੇਰ।
ਮੋਢਾ ਆਇ ਫੇਰਿ, ਮੂਜ਼ੀ[2] ਮੁਰਦਾਰ ਸਦਾਵਨ।
ਦੁਸ਼ਾਲੇ ਹੰਢਾਇ ਗੀਦੀਆਂ, ਪਏ ਮੁਫ਼ਤ ਗੁਵਾਵਨ।
ਕਹਿਤ ਮਟਕ ਵਿਚ ਜਗਤ ਦੇ, ਹੋਤੀ ਚਰਚ ਵਿਚਾਰ।
'ਲਾਲੂ ਤੇਜੂ ਨੱਠ ਕੇ, ਆਏ ਪੀਠ ਦਿਖ਼ਾਰ।'

---

੧. ਲਾਲ ਸਿੰਹ ਬਾਮ੍ਹਣ, ਸੰਘੋਈ ਜ਼ਿਲ੍ਹਾ ਜਿਹਲਮ ਦਾ ਸੀ ਤੇ ਤੇਜ ਸਿੰਘ ਮਿਸਰ ਏਕੜੀ ਜ਼ਿਲ੍ਹਾ ਮੇਰਠ ਦਾ ਸੀ। ੨. ਕਾਇਰ।

(ਅ)

# ਜੰਗਨਾਮਾ ਲਾਹੌਰ (ਕਾਨ੍ਹ ਸਿੰਘ ਬੰਗਾ) ਵਿਚੋਂ

ਗੋਬਿੰਦ ਸਿੰਘ ਕੀਆ ਖਾਲਸਾ ਯਕ ਤਰਫ਼। ਹੂਏ ਕੰਪਨੀ ਕੇ ਜਵਾਂ ਯਕ ਤਰਫ਼।
ਦੋਊ ਮੁਲਕ ਮਾਲਕ ਬਹਾਦਰ ਜਵਾਂ। ਦੋਊ ਸ਼ਹਿਨਸ਼ਾਹ ਅਦਾਲਤ ਨਿਸ਼ਾਂ।
ਦੋਊ ਇਲਮਿ ਆਲਿਮ, ਆਲਮ ਪਨਾਹ। ਦੋਊ ਜੰਗ ਜੋਸ਼ੇ ਕਰਤਾ ਸਲਾਹ।
ਬਦਨ ਨੂਰ ਚਮਕ੍ਰੇ ਮਿਸਲ ਆਫ਼ਤਾਬ। ਜੁ ਹੋਤਾ ਹੈ ਦੁਸ਼ਮਨ ਸੁ ਜਲਤਾ ਹੈ ਸ਼ਿਤਾਬ।
ਇਨਾਯਤ ਮੁਲਕ ਹੂੰ ਕੀ ਮਾਲਕ ਦਈ। ਜਿਤੀ ਸ਼ਹਿਨਸ਼ਾਹੀ ਦੂਹੂੰ ਕੀ ਭਈ।
ਹੁਕਮ ਖ਼ਾਸ ਮਾਲਕ ਨੇ ਅਪਨਾ ਦੀਆ। ਯਹ ਖਲਕਤ ਕੇ ਪਾਲਨ ਕੋ ਮਾਲਕ ਕੀਆ।
ਸਿੰਘਨ ਪੁਸ਼ਤ ਪਰ ਹੈ ਗੁਰੂ ਕੀ ਸਹੀ। ਉਨ੍ਹੇ ਪੁਸ਼ਤਿ ਮੱਦਤ ਹੈ ਈਸਾ ਮਸੀਹ।
ਚਲਾ ਚਲ ਪਹੁੰਚੇ ਵਹ ਸਤਲੁਜ ਤਲਕ। ਦਿਖੀ ਸ਼ਾਹ ਪੰਜਾਬ ਹੂੰ ਕੀ ਖ਼ਲਕ।
ਆਗੇ ਤੌਰ ਸਿੰਘਨ ਕਾ ਬੜਾ ਚੁਸਤ ਹੈ। ਮਿਲ ਮਿਲਾ ਕੇ ਕੀਆ ਜੰਗ ਕੋ ਸੁਸਤ ਹੈ।

ਮਹਾਰਾਜਾ ਰਣਜੀਤ ਸਿੰਘ ਹੈ ਨਾਮ। ਰਖੇ ਖ਼ੌਫ਼ ਖ਼ਲਕ ਕਾ ਦਿਲ ਮੈਂ ਤਮਾਮ।
ਹੂਈ ਦਿਨ ਬਦਿਨ ਜੀਤ ਸਰਕਾਰ ਕੀ। ਜੁ ਦੁਸ਼ਮਨ ਕਰੈਂ ਸਿਫ਼ਤ ਦਰਬਾਰ ਕੀ।
ਗ਼ਰੀਬੁਲ ਪ੍ਰਸਤੀ ਗਨੀਮੁਲ ਗੁਦਾਜ਼। ਸਭੀ ਕਾਮ ਮੈਂ ਵੂਹ ਰਹਾ ਚਾਰਾ ਬਾਜ਼।
ਕੜਾ ਔਰ ਕੰਠਾ ਇਨਾਯਤ ਕੀਏ। ਹੀਰਾ ਔ ਜਵਾਹਰ ਦੁਸ਼ਾਲੇ ਦੀਏ।
ਇਨਾਯਤ ਕਰੋਰੈਂ ਖਜ਼ਾਨੇ ਕੀਏ। ਕਿਤੇ ਗਾਉਂ ਸਿਰ ਕੀ ਖ਼ੈਰਾਯਤ ਦੀਏ।
ਸਦਾ ਉਸਕੇ ਦਿਲ ਮੇਂ ਯਹੀ ਚਾਵ ਥਾ। ਅਜਬ ਵੂਹ ਸਖਾਵਤ ਕਾ ਦਰੀਆਵ ਥਾ।
ਰਹੀ ਦੋਸਤੀ ਕੰਪਨੀ ਸੋਂ ਬਨੀ। ਨ ਅਪਨੀ ਔ ਉਨ ਕੀ ਜੁਦਾਈ ਗਨੀ।
ਵੂਹ ਦਾਨਾਵ ਥਾ ਬੀਚ ਫਰਫੇਜ਼ ਸੇ। ਰਖੈ ਥਾਂ ਮੁਤਾਬਤ ਵੂਹ ਅੰਗ੍ਰੇਜ਼ ਸੇ।
ਗੁਰੂ ਪੁਸ਼ਤ ਉਸ ਕੀ ਪੈ ਮੱਦਤ ਧਰੈਂ। ਸਭੀ ਲਾਟ ਆ ਕਰ ਮੁਤਾਬਤ ਕਰੈਂ।
ਸਿਰੋਂ ਲਾਹ ਟੋਪੀ ਕੋ ਕਰਤੇ ਸਲਾਮ। ਕਰੇ ਪਾਤਸ਼ਾਹੀ ਮੁਲਕ ਕੀ ਤਮਾਮ।

ਕੀਆ ਲਾਟ ਸਾਹਿਬ ਨੇ ਜੰਗੀ ਤੰਬੂਰ। ਲਗੀ ਫ਼ੌਜ ਲੜਨੇ ਗਈ ਸ਼ਲਕ ਦੂਰ।
ਲਪਟ ਸਿੰਘਨ ਤੋਪਨ ਪਲੀਤੇ ਜੜੈਂ। ਝਪਟ ਆਨ ਗੋਰਾ ਮਤਾਬੀ ਫੜੈਂ।
ਦਗੈਂ ਤੋਪ ਗੋਰਾ ਕੀ ਗੋਲਾ ਫਟੈ। ਅਸਪ ਔ ਜਵਾਂ ਹਰ ਤਰਫ਼ ਕੇ ਕਟੈ।
ਬਹੁਰ ਸਿੰਘ ਤੋਪਨ ਕੇ ਛਰਰਾ ਛੁਟੈਂ। ਕਰੈਂ ਸੈਂਕਰਾ ਅਗਰ ਗੋਰਾ ਉਡੈਂ।
ਅਸਪ ਔ ਗੋਲੰਦਾਜ਼ ਉਡਤੇ ਘਨੇ। ਗਨੈ ਕੌਨ ਗਨਤੀ ਨ ਜਾਤੇ ਗਨੇ।
ਤਬੈ ਲੋਥ ਪਰ ਲੋਥ ਪੜਨੇ ਲਗੀ। ਦੋਊ ਓਰ ਗਡ ਕੈ ਲਰਾਈ ਜਗੀ।
ਜਹਾਂ ਫ਼ੌਜ ਸਿੰਘਨ ਕੀ ਦਮ ਭਰ ਅੜੈ। ਤਹਾਂ ਫ਼ੌਜ ਗੋਰਨ ਦਮ ਭਰ ਲੜੈ।
ਗਿਰੀ ਗਿਰਦ ਗੋਰਾ ਕੀ ਲੋਥੈਂ ਕਈ। ਕਈ ਰਜਬਨੈ ਪਲਟਨੈ ਕਟ ਗਈ।
ਕਬੀ ਫ਼ੌਜ ਗੋਰਾ ਕੀ ਜ਼ੋਰਾ ਕਰੈ। ਕਬੀ ਫ਼ੌਜ ਸਿੰਘਨ ਕੀ ਆਗੇ ਧਰੈ।
ਉਧਰ ਲਾਟ ਸਾਹਬ ਸ਼ਾਬਾਸ਼ੀ ਕਰੈ। ਇਧਰ ਫ਼ੌਜ ਸ਼ਾਹੀ ਬਿਮਾਲਕ ਮਰੈ।
ਉਧਰ ਲਾਟ ਦੇਤਾ ਹੈ ਤਲਬੇਂ ਤਮਾਮ। ਇਧਰ ਸਿੰਘ ਲੜਤੇ ਹੈਂ ਬੇਦਾਮ ਆਮ।
ਜ਼ਿਮੀ ਪਰ ਹੂਆ ਖ਼ੂਨਿ ਦਰਿਆਵ ਹੈ। ਦੋਊ ਓਰ ਲਰਨੇ ਕਾ ਦਿਲ ਚਾਵ ਹੈ।
ਕਹਾਂ ਜੰਗ ਸਿੰਘਨ ਕੀ ਹੋਵੈ ਫਤਾ। ਨ ਸ਼ਾਬਾਸ਼ੀ ਦੇਤਾ ਹੈ ਮਾਲਕ ਰਤਾ।
ਜਬੈ ਜੀਤ ਸਿੰਘਨ ਕੀ ਹੋਨੇ ਲਗੀ। ਤਬੈ ਉਨ ਕੇ ਮਾਲਕ ਅਗਾਰੀ ਭਗੀ।
ਕਬੀ ਫੌਜ ਗੋਰਾ ਕੀ ਸਿੰਘਨ ਕਟੈ। ਕਬੀ ਸਿੰਘਨ ਕੀ ਫ਼ੌਜ ਗੋਰਾ ਕਟੈ।
ਦੂਹੂੰ ਓਰ ਸੇ ਜੰਗ ਐਸਾ ਕਰੈਂ। ਹੂਏ ਪੁਰਜ਼ੇ ਪੁਰਜ਼ੇ ਨ ਦਮ ਭਰ ਟਰੈਂ।
ਤੋ ਅੰਗ੍ਰੇਜ਼ ਕਾ ਬਾਣ ਚਲਨੇ ਲਗਾ। ਤਬੈ ਫ਼ੌਜ ਸਿੰਘਨ ਕੀ ਦਲਨੇ ਲਗਾ।
ਨ ਮਾਨੈ ਕਛੂ ਸਿੰਘ ਅੰਗ੍ਰੇਜ਼ ਕੂੰ। ਬਿਮਾਲਕ ਲੜੈ ਫੌਜ ਕਰ ਤੇਜ ਕੂੰ।
ਤਹਾਂ ਫ਼ੌਜ ਗੋਰਾ ਬਹੁਤ ਗਲ ਗਈ। ਖ਼ਬਰ ਬੀਚ ਨੰਦਨ ਜਲਦ ਕਰ ਗਈ।
ਕਟੀ ਫ਼ੌਜ ਸਿੰਘਨ ਕੀ ਗਨਤੀ ਨਹੀਂ। ਮਹਾਰਾਜ ਕੇ ਬਿਨ ਵੁਹ ਬਨਤੀ ਨਹੀਂ।

ਅਟਾਰੀ ਕਾ ਸਰਦਾਰ ਜੰਗੀ ਜਵਾਂ। ਮਹਾਰਾਜ ਕਾ ਥਾ ਮੁਸਾਹਬ ਨਿਸ਼ਾਂ।
ਦੇਖਾ ਸ਼ਾਮ ਸਿੰਘ ਬੀਰ ਚਾਰੋਂ ਤਰਫ਼। ਫਟੀ ਫ਼ੌਜ ਜਾਤੀ ਹੈ ਹਰ ਯਕ ਤਰਫ਼।
ਚੁਤਰਫੋਂ ਨਿਸ਼ਾਂ ਕਰ ਖੜਾ ਹੋ ਗਯਾ। ਨਿਮਕ ਕੀ ਸ਼ਰਤ ਪਰ ਕੜਾ ਹੋ ਗਯਾ।
ਦੋਊ ਬਾਪ ਬੇਟਾ ਜੜੇ ਹੋ ਗਏ। ਕਿਤੇ ਸਾਥ ਉਨ ਕੇ ਖੜੇ ਹੋ ਗਏ।
ਹਕਾਰਾ ਦੀਆ ਖਾਲਸਾ ਕੋ ਤਬੈ। 'ਕਹਾਂ ਜਾਤ ਹੋ ਬੀਰ ਦਰੀਆ ਲਬੈ।'
ਤਬੈ ਸਿੰਘ ਕੇਤੇ ਜਮ੍ਹਾ ਹੋ ਗਏ। ਵੁਹ ਫ਼ਾਨੂਸ ਹੀ ਕੀ ਸ਼ਮ੍ਹਾ ਹੋ ਗਏ।
ਲਈ ਸ਼ਾਮ ਸਿੰਘ ਹਾਥ ਸ਼ਮਸ਼ੇਰ ਹੈ। ਜਿਸੈ ਸਿਰ ਪੈ ਲਾਵੈ ਨ ਦਮ ਦੇਰ ਹੈ।

ਚਲੇ ਆਤ ਗੋਰਾ ਅਮਲ ਕੀ ਲਟਕ। ਲਗੈ ਜਿਸ ਕੇ ਤੇਗਾ ਮਰੈ ਸਿਰ ਪਟਕ।
ਕਟਾ ਸੀਸ ਗੋਰਾ ਕਾ ਥੋਰਾ ਨਹੀਂ। ਥਕਾ ਹਾਥ ਜਬ ਤਲਕ ਜ਼ੋਰਾ ਨਹੀਂ।
ਕਟੀ ਫ਼ੌਜ ਦੁਸ਼ਮਨ ਨ ਕਰਤਾ ਸਬਰ। ਗਈ ਬੀਚ ਨੰਦਨ ਕੇ ਉਸ ਕੀ ਖ਼ਬਰ।
ਕੀਆ ਉਸ ਨੇ ਨੰਦਨ ਕੋ ਖਾਲੀ ਬੇਸ਼ੱਕ। ਨਹੀਂ ਬਾਤ ਇਸ ਮੇਂ ਰਹੀ ਕੁਛ ਕੁ ਸ਼ੱਕ।
ਮੂਆ ਹੋ ਬਹਾਦਰ ਜਵਾਂ ਜੰਗ ਮੈਂ। ਮਿਲਾ ਵੁਹ ਸ਼ਹੀਦਨ ਉਸੀ ਰੰਗ ਮੈਂ।
ਹੁਈ ਉਸ ਕੋ ਸ਼ਾਬਾਸ਼ ਚਾਰੋਂ ਤਰਫ਼। ਨ ਗਿਰਤੇ ਨਿਕਾਰਾ ਹਾ ਹਾ ਕਾ ਹਰਫ਼।
ਕਿਤੇ ਸਾਹਬ ਜੰਗੀ ਬਹਾਦਰ ਮੂਏ। ਕਿਤੇ ਬੀਰ ਸਰਦਾਰ ਪੁਰਜ਼ੇ ਹੂਏ।

ਕਿਤੇ ਜਲਦ ਕਰ ਬੀਚ ਦਰਿਆ ਵਹੇ। ਕਿਤੇ ਹੋਇ ਪੁਰਜ਼ੇ ਜ਼ਿਮੀਂ ਪਰ ਰਹੇ।
ਕਿਤੇ ਸਾਥ ਗੋਲਾ ਉਡੇ ਆਸਮਾਂ। ਹੁਈ ਜੰਗ ਹੂੰ ਮੇਂ ਫਤੇ ਸਾਹਿਬਾਂ।
ਨ ਹੋਤੀ ਸੁਸਤੀ ਜੁ ਸਿੰਘ ਤੇਜ ਕੀ। ਰਹੀ ਥੀ ਨ ਬਾਕੀ ਤੋ ਅੰਗ੍ਰੇਜ਼ ਕੀ।
ਨ ਹੋਤਾ ਬਿਮਾਲਕ ਅਗਰ ਖਾਲਸਾ। ਕਹਾਂ ਕੰਪਨੀ ਇਨ ਸੇ ਪਾਤੀ ਫਤਾ।
ਹੁਕਮ ਜੁ ਹੈ ਮਾਲਕ ਕਾ ਹੋਗਾ ਸੋਈ। ਕਰੋਂ ਲਾਖ ਬਾਤੇਂ ਬਨਾ ਕਰ ਕੋਈ।

ਕਹਾ ਵੈਨ ਇਸਟਾਟ, ਦੀਜੋ ਬਤਾ। 'ਸਿੰਘਨ ਹਮਾਰੀ ਸ਼ਿਕਸਤੋ ਫਤਾਹ'।
ਕੀਆ ਕਾਨ੍ਹ ਸਿੰਘ ਜੰਗਨਾਮਾ ਤਮਾਮ। ਮੈਂ ਕਰਤਾ ਹੂੰ ਸਭ ਸ਼ਾਇਰੋਂ ਕੋ ਸਲਾਮ।
ਲਿਜੋ ਸ਼ਾਇਰੋ! ਭੂਲ ਮੇਰੀ ਬਖ਼ਸ਼। ਮੈਂ ਬੇਇਲਮ ਹੂੰ ਫ਼ਾਰਸੀ ਕਾ ਸ਼ਖ਼ਸ।
ਅਜਬ ਦੇਸ ਦੁਆਬਾ ਮੇਂ ਬੰਗਾ ਮਕਾਨ। ਕੀਆ ਜੰਗਨਾਮਾ ਉਸੀ ਦਰਮਿਆਨ।

---

*ਨੋਟ :* ਇਸ ਜੰਗਨਾਮੇ ਦੇ ਕੁਲ ਸ਼ਿਅਰ ੪੪੪ ਹਨ।

# ਸਹਾਇਕ ਪੁਸਤਕ-ਸੂਚੀ


| | |
|---|---|
| ੧. ਭਾਸ਼ਾ ਵਿਭਾਗ ਲਾਇਬ੍ਰੇਰੀ, ਪਟਿਆਲਾ | ਖਰੜਾ ਨੰ: ੧੮੧ |
| ੨. ਮਹਿੰਦਰਾ ਕਾਲਜ ਲਾਇਬ੍ਰੇਰੀ, ਪਟਿਆਲਾ | ਖਰੜਾ ਨੰ: ੧੧੪੯੨ |
| ੩. *ਪੰਜਾਬੀ ਵਾਰਾਂ* | ਪਿਆਰਾ ਸਿੰਘ ਪਦਮ |
| ੪. *ਸੰਖੇਪ ਸਿਖ ਇਤਿਹਾਸ* | ,, ,, |
| ੫. *ਪੰਜਾਬੀ ਮਹਾਰਾਜਾ* | ,, ,, |
| ੬. *ਪ੍ਰਾਚੀਨ ਜੰਗਨਾਮੇ* | ਸ: ਸ਼ਮਸ਼ੇਰ ਸਿੰਘ ਅਸ਼ੋਕ |
| ੭. *ਪੰਜਾਬ ਦੀਆਂ ਵਾਰਾਂ* | ਪ੍ਰੋ. ਗੰਡਾ ਸਿੰਘ |
| ੮. *ਪੰਜਾਬ ਉਤੇ ਅੰਗ੍ਰੇਜ਼ਾਂ ਦਾ ਕਬਜ਼ਾ* | ,, ,, |
| ੯. *ਵਾਰ ਸ਼ਾਹ ਮੁਹੰਮਦ* | ਪ੍ਰਿੰ. ਸੀਤਾ ਰਾਮ ਕੋਹਲੀ, ਤੇ ਪ੍ਰੋ. ਸੇਵਾ ਸਿੰਘ |
| ੧੦. *ਪੰਜਾਬ ਦੇ ਹੀਰੇ* | ਮੌਲਾ ਬਖ਼ਸ਼ ਕੁਸ਼ਤਾ |
| ੧੧. *ਪੰਜਾਬੀ ਸ਼ਾਇਰਾਂ ਦਾ ਤਜ਼ਕਰਾ* | ,, ,, |
| ੧੨. *ਮਹਾਰਾਜਾ ਰਣਜੀਤ ਸਿੰਘ* | ਬਾਬਾ ਪ੍ਰੇਮ ਸਿੰਘ ਹੋਤੀ |
| ੧੩ *ਮਹਾਰਾਜਾ ਰਣਜੀਤ ਸਿੰਘ* | ਪ੍ਰਿੰ. ਸੀਤਾ ਰਾਮ ਕੋਹਲੀ |
| ੧੪. *ਏ ਹਿਸਟਰੀ ਆਫ਼ ਦੀ ਸਿਖਜ਼* | ਜੇ.ਡੀ. ਕਨਿੰਘਮ ੧੮੪੬ |
| ੧੫. *ਏ ਹਿਸਟਰੀ ਆਫ਼ ਦੀ ਪੰਜਾਬ* | ਸੱਯਦ ਮੁਹੰਮਦ ਲਤੀਫ਼ ੧੮੯੧ |
| ੧੬. *ਰੂਲਰਜ਼ ਆਫ਼ ਇੰਡੀਆ* | ਹਾਰਡਿੰਗ ੧੮੯੧ |
| ੧੭. *ਦੀ ਪੰਜਾਬ ਚੀਫ਼ਸ* | ਸਰ ਲੈਪਲ ਗ੍ਰਿਫ਼ਨ ੧੮੯੦ |
| ੧੮. *ਦੀ ਸਿਖਜ਼ ਐਂਡ ਦੀ ਸਿਖ ਵਾਰਜ਼* | ਸਰ ਚਾਰਲਸ ਗਫ ੧੮੯੭ |
| ੧੯. *ਪੰਜਾਬ ਔਨ ਦੀ ਏਵ ਆਫ਼ ਫਸਟ ਸਿਖ ਵਾਰ* | ਡਾ. ਹਰੀ ਰਾਮ ਗੁਪਤਾ |
| ੨੦. *ਸਨ ਸੈੱਟ ਆਫ਼ ਦੀ ਸਿਖ ਐਂਪਾਇਰ* | ਪ੍ਰਿੰ. ਸੀਤਾ ਰਾਮ ਕੋਹਲੀ ੧੯੬੭ |

